ੴ ਸਤਿਗੁਰ ਪ੍ਰਸਾਦਿ॥


ਗੁਰਮਤਿ ਸਾਚੀ ਸਾਚਾ ਵੀਚਾਰੁ॥


# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਫ਼ੱਗਣ-ਚੇਤ, ਸੰਮਤ ਨਾਨਕਸ਼ਾਹੀ ੫੫੦-੫੧ ਮਾਰਚ 2019

ਜਿਲਦ ੬੨ ਅੰਕ ੧੨

*ਮੁੱਖ ਸੰਪਾਦਕ*
ਸਿਮਰਜੀਤ ਸਿੰਘ

*ਸੰਪਾਦਕ*
ਸਤਵਿੰਦਰ ਸਿੰਘ ਫੂਲਪੁਰ




## ਚੰਦਾ

| (ਦੇਸ਼) | | (ਵਿਦੇਸ਼) | |
|---|---|---|---|
| ਪ੍ਰਤੀ ਕਾਪੀ | ₹ ੫ | ਸਾਲਾਨਾ | ₹ ੧੨੫੦ |
| ਸਾਲਾਨਾ | ₹ ੫੦ | ਪੰਜ ਸਾਲ | ₹ ੫੦੦੦ |
| ਪੰਜ ਸਾਲ | ₹ ੨੫੦ | ਲਾਈਫ਼ | ₹ ੧੦੦੦੦ |
| ਲਾਈਫ਼ | ₹ ੫੦੦ | | |

## ਚੰਦਾ ਭੇਜਣ ਦਾ ਪਤਾ

ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁ: ਪ੍ਰ: ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

Secretary
Dharam Parchar Committee
(S.G.P.C.)
Sri Amritsar-143006

**ਫੋਨ :** 0183-2553956-59 **ਐਕਸ** 304 **ਫੈਕਸ :** 0183-2553919
website : www.sgpc.net
e-mail :gurmatparkashmonthly@gmail.com,
gyan_gurmat@yahoo.com

**ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।**

Approved for School libraries by the Director of Public Instructions Punjab
Vide Circular No. 4580-2/25-58-B-49154 Dated Oct. 1958

## ਤਤਕਰਾ

# ਗੁਰਬਾਣੀ ਵਿਚਾਰ

*ਕਿਰਤਿ ਕਰਮ ਕੇ ਵੀਛੁੜੇ ਕਰਿ ਕਿਰਪਾ ਮੇਲਹੁ ਰਾਮ॥*
*ਚਾਰਿ ਕੁੰਟ ਦਹ ਦਿਸ ਭ੍ਰਮੇ ਥਕਿ ਆਏ ਪ੍ਰਭ ਕੀ ਸਾਮ॥*
*ਧੇਨੁ ਦੁਧੈ ਤੇ ਬਾਹਰੀ ਕਿਤੈ ਨ ਆਵੈ ਕਾਮ॥*
*ਜਲ ਬਿਨੁ ਸਾਖ ਕੁਮਲਾਵਤੀ ਉਪਜਹਿ ਨਾਹੀ ਦਾਮ॥*
*ਹਰਿ ਨਾਹ ਨ ਮਿਲੀਐ ਸਾਜਨੈ ਕਤ ਪਾਈਐ ਬਿਸਰਾਮ॥*
*ਜਿਤੁ ਘਰਿ ਹਰਿ ਕੰਤੁ ਨ ਪ੍ਰਗਟਈ ਭਠਿ ਨਗਰ ਸੇ ਗ੍ਰਾਮ॥*
*ਸ੍ਰਬ ਸੀਗਾਰ ਤੰਬੋਲ ਰਸ ਸਣੁ ਦੇਹੀ ਸਭ ਖਾਮ॥*
*ਪ੍ਰਭ ਸੁਆਮੀ ਕੰਤ ਵਿਹੂਣੀਆ ਮੀਤ ਸਜਣ ਸਭਿ ਜਾਮ॥*
*ਨਾਨਕ ਕੀ ਬੇਨੰਤੀਆ ਕਰਿ ਕਿਰਪਾ ਦੀਜੈ ਨਾਮੁ॥*
*ਹਰਿ ਮੇਲਹੁ ਸੁਆਮੀ ਸੰਗਿ ਪ੍ਰਭ ਜਿਸ ਕਾ ਨਿਹਚਲ ਧਾਮ॥੧॥ (ਪੰਨਾ ੧੩੩)*

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਬਾਰਹ ਮਾਹਾ ਮਾਂਝ ਦੀ ਇਸ ਅਰੰਭਕ ਪਉੜੀ ਵਿਚ ਮਨੁੱਖ-ਮਾਤਰ ਨੂੰ ਪਰਮਾਤਮਾ ਦੇ ਨਾਮ ਬਿਨਾ ਮਨੁੱਖਾ ਸਰੀਰ ਦੇ ਵਿਅਰਥ ਜਾਣ ਦੀ ਵਾਸਤਵਿਕਤਾ ਸਮਝਾਉਂਦਿਆਂ, ਮਨੁੱਖਾ ਜਨਮ ਦੀ ਦੁਰਲੱਭਤਾ ਤੇ ਉੱਚੀ ਕੀਮਤ ਦਾ ਅਹਿਸਾਸ ਕਰਾਉਂਦੇ ਹਨ। ਗੁਰੂ ਪਾਤਸ਼ਾਹ ਜੀ ਇਸ ਵਿਚ ਅਧਿਆਤਮ ਮਾਰਗ 'ਤੇ ਤੁਰਨਾ ਅਤਿ ਜ਼ਰੂਰੀ ਦੱਸਦੇ ਹੋਏ ਇਸ ਦਿਸ਼ਾ ਵਿਚ ਤੁਰਨ ਹਿੱਤ ਉਸ ਨੂੰ ਪਰਮਾਤਮਾ ਦੀ ਕਿਰਪਾ ਦੀ ਜਾਚਨਾ ਕਰਨ ਅਤੇ ਉਸ ਦੇ ਸੱਚੇ ਸਦੀਵੀ ਕੰਮ ਆਉਣ ਵਾਲੇ ਨਾਮ ਨੂੰ ਮਨ-ਚਿਤ-ਆਤਮਾ ਵਿਚ ਵਸਾਉਣ ਦਾ ਗੁਰਮਤਿ ਗਾਡੀ ਮਾਰਗ ਬਖ਼ਸ਼ਿਸ਼ ਕਰਦੇ ਹਨ।

ਸਤਿਗੁਰੂ ਜੀ ਅਕਾਲ ਪੁਰਖ ਪਰਮਾਤਮਾ ਨੂੰ ਸੰਬੋਧਨ ਕਰਦਿਆਂ ਫੁਰਮਾਨ ਕਰਦੇ ਹਨ ਕਿ, ਹੇ ਪ੍ਰਭੂ ! ਆਪਣੇ ਕਰਮਾਂ ਦੀ ਕਮਾਈ ਕਰਕੇ ਤੇਰੇ ਤੋਂ ਜੁਦਾ ਹੋਏ ਹਾਂ। ਆਪਣੀ ਕਿਰਪਾ ਕਰਦਿਆਂ ਹੇ ਪ੍ਰਭੂ, ਆਪ ਨੇ ਸਾਨੂੰ ਆਪਣੇ ਨਾਲ ਮਿਲਾ ਲੈਣਾ। ਭਾਵ ਸਾਡਾ ਆਪ ਨੂੰ ਵਿਸਾਰੀ ਰੱਖਣਾ ਖ਼ਤਮ ਹੋ ਜਾਵੇ। ਅਸੀਂ ਆਪਣੇ ਆਲੇ-ਦੁਆਲੇ ਦੀਆਂ ਚਾਰੋਂ ਹੀ ਨੁੱਕਰਾਂ ਅਤੇ ਦਸਾਂ ਹੀ ਦਿਸ਼ਾਵਾਂ ਵਿਚ ਜਗਤ ਦੀ ਮਾਇਆ ਦੇ ਅਸਰ ਥੱਲੇ ਭੌਂਦੇ ਫਿਰਦੇ ਰਹੇ ਹਾਂ, ਹੁਣ ਹਾਰ-ਹੁੱਟ ਕੇ ਤੁਹਾਡਾ ਆਸਰਾ ਤੱਕਿਆ ਹੈ।

ਪਰਮਾਤਮਾ ਦੇ ਸਦੀਵੀ ਸੱਚੇ ਨਾਮ ਤੋਂ ਬਗੈਰ ਅਰਥਹੀਣ ਅਤੇ ਦੁਖਦਾਇਕ ਮਾਨਸਿਕ ਆਤਮਿਕ ਹਾਲਤ ਨੂੰ ਦੋ ਦ੍ਰਿਸ਼ਟਾਂਤਾਂ ਰਾਹੀਂ ਦਰਸਾਉਂਦੇ ਹੋਏ ਗੁਰੂ ਪਾਤਸ਼ਾਹ ਕਥਨ ਕਰਦੇ ਹਨ ਕਿ ਗਊ ਜੋ ਦੁੱਧ ਨਹੀਂ ਦਿੰਦੀ, ਕਿਸੇ ਕੰਮ ਨਹੀਂ ਆਉਂਦੀ।

ਦੂਸਰਾ ਦ੍ਰਿਸ਼ਟਾਂਤ ਦਿੰਦਿਆਂ ਗੁਰੂ ਜੀ ਕਥਨ ਕਰਦੇ ਹਨ ਕਿ ਪਾਣੀ ਬਿਨਾ ਖੇਤੀ ਮੁਰਝਾਅ ਜਾਂਦੀ ਹੈ ਅਤੇ ਉਸ ਤੋਂ ਪੂਰੀ ਆਮਦਨ ਨਹੀਂ ਹੋ ਸਕਦੀ ਭਾਵ ਪਾਣੀ ਖੇਤੀ ਦੇ ਵਿਕਾਸ-ਵਿਗਾਸ ਵਾਸਤੇ ਅਤਿ ਜ਼ਰੂਰੀ ਤੱਤ ਹੈ। ਦੋਨਾਂ ਦ੍ਰਿਸ਼ਟਾਂਤਾਂ ਦੀ ਸੰਰਚਨਾਤਮਕ ਯੋਜਨਾਬੰਦੀ ਦੁਆਰਾ ਸਹਿਜੇ ਹੀ ਸਿੱਟਾ ਕੱਢਦੇ ਹੋਏ ਗੁਰੂ ਜੀ ਦ੍ਰਿੜ੍ਹ ਕਰਾਉਂਦੇ ਹਨ ਕਿ ਇਨਸਾਨ ਦਾ ਸੱਜਣ ਕੇਵਲ ਤੇ ਕੇਵਲ ਉਹ ਪਰਮਾਤਮਾ ਹੈ। ਉਸ ਬਗ਼ੈਰ ਸੁਖ-ਸ਼ਾਂਤੀ ਕਿਵੇਂ ਮਿਲੇਗੀ? ਭਾਵ ਕਦਾਚਿਤ ਵੀ ਨਹੀਂ ਮਿਲੇਗੀ। 'ਪ੍ਰਭੂ ਦੇ ਨਾਮ ਵਿਚ ਹੀ ਸੱਚਾ ਸੁਖ ਮਿਲ ਸਕਦਾ ਹੈ' ਇਹ ਭਾਵ ਦ੍ਰਿੜ੍ਹ ਕਰਾਉਣ ਵਾਸਤੇ ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਹੜੇ ਘਰ ਅਰਥਾਤ ਹਿਰਦੇ ਅੰਦਰ ਪਰਮਾਤਮਾ-ਰੂਪੀ ਪਿਆਰਾ ਪਤੀ ਨਹੀਂ ਪ੍ਰਗਟ ਹੁੰਦਾ ਮਤਲਬ ਕਿ ਜਿਹੜਾ ਹਿਰਦਾ ਉਹਨੂੰ ਯਾਦ ਨਹੀਂ ਰੱਖਦਾ ਜਾਂ ਹੱਦੋਂ ਵੱਧ ਦਿੱਸਦੇ ਸੰਸਾਰ ਦੀ ਮੋਹ-ਮਾਇਆ ਵਿਚ ਗੁਆਚ ਜਾਂਦਾ ਹੈ ਉਹ ਵੱਡੀ ਭੱਠੀ ਸਮਾਨ ਤਪਦੇ ਸ਼ਹਿਰ ਜਾਂ ਪਿੰਡ ਜਿਹਾ ਹੈ। ਜੀਵ-ਇਸਤਰੀ ਦਾ ਸਰੀਰਿਕ ਸ਼ਿੰਗਾਰ ਉਸ ਦੇ ਸਰੀਰ ਸਮੇਤ ਝੂਠਾ ਜਾਂ ਖ਼ਤਮ ਹੋ ਜਾਣ ਵਾਲਾ ਹੈ। ਮਾਲਕ ਪਰਮਾਤਮਾ ਬਿਨਾ ਬਾਹਰੀ ਰੂਪ ਵਿਚ ਮਿੱਤਰ ਜਾਂ ਹਿਤੈਸ਼ੀ ਦਿੱਸਦੇ ਲੋਕ ਜਮਾਂ/ਜਮਦੂਤਾਂ ਸਮਾਨ ਹਨ। ਗੁਰੂ ਜੀ ਮਨੁੱਖ-ਮਾਤਰ ਨੂੰ ਅਧਿਆਤਮ ਮਾਰਗ 'ਤੇ ਪਾਉਣ ਹਿੱਤ ਪ੍ਰਭੂ ਮਾਲਕ ਅੱਗੇ ਅਰਦਾਸ-ਜਾਚਨਾ ਕਰਦੇ ਹਨ ਕਿ, ਹੇ ਮਾਲਕ ਜੀਓ! ਆਪਣੀ ਮਿਹਰ ਕਰ ਕੇ ਮੈਨੂੰ ਆਪਣਾ ਨਾਮ ਬਖ਼ਸ਼ ਦਿਓ! ਮੈਨੂੰ ਆਪਣੇ ਨਾਲ ਆਪਣੇ ਨਾਮ ਦੁਆਰਾ ਮਿਲਾ ਲੈਣਾ ਜੀ! ਕੇਵਲ ਤੇ ਕੇਵਲ ਇਸ ਸ੍ਰਿਸ਼ਟੀ ਉੱਪਰ ਆਪ ਜੀ ਦਾ ਨਾਮ ਹੀ ਸਦਾ ਅਟੱਲ ਰਹਿਣ ਵਾਲਾ ਹੈ ਭਾਵ ਇਸ ਸੰਸਾਰ ਉੱਪਰ ਹੋਰ ਜੋ ਕੁਝ ਵੀ ਦ੍ਰਿਸ਼ਟਮਾਨ ਹੈ ਸਭ ਬਦਲ ਜਾਣ ਵਾਲਾ ਹੈ।

*ਚੇਤਿ ਗੋਵਿੰਦੁ ਅਰਾਧੀਐ ਹੋਵੈ ਅਨੰਦੁ ਘਣਾ॥*
*ਸੰਤ ਜਨਾ ਮਿਲਿ ਪਾਈਐ ਰਸਨਾ ਨਾਮੁ ਭਣਾ॥*
*ਜਿਨਿ ਪਾਇਆ ਪ੍ਰਭੁ ਆਪਣਾ ਆਏ ਤਿਸਹਿ ਗਣਾ॥*
*ਇਕੁ ਖਿਨੁ ਤਿਸੁ ਬਿਨੁ ਜੀਵਣਾ ਬਿਰਥਾ ਜਨਮੁ ਜਣਾ॥*
*ਜਲਿ ਥਲਿ ਮਹੀਅਲਿ ਪੂਰਿਆ ਰਵਿਆ ਵਿਚਿ ਵਣਾ॥*
*ਸੋ ਪ੍ਰਭੁ ਚਿਤਿ ਨ ਆਵਈ ਕਿਤੜਾ ਦੁਖੁ ਗਣਾ॥*
*ਜਿਨੀ ਰਾਵਿਆ ਸੋ ਪ੍ਰਭੂ ਤਿੰਨਾ ਭਾਗੁ ਮਣਾ॥*
*ਹਰਿ ਦਰਸਨ ਕੰਉ ਮਨੁ ਲੋਚਦਾ ਨਾਨਕ ਪਿਆਸ ਮਨਾ॥*
*ਚੇਤਿ ਮਿਲਾਏ ਸੋ ਪ੍ਰਭੂ ਤਿਸ ਕੈ ਪਾਇ ਲਗਾ॥੨॥* *(ਪੰਨਾ ੧੩੩)*

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਬਾਰਹ ਮਾਹਾ ਮਾਂਝ ਦੀ ਇਸ ਪਾਵਨ ਪਉੜੀ ਦੁਆਰਾ ਚੇਤ ਮਹੀਨੇ ਨਾਲ ਸੰਬੰਧਿਤ ਵਾਤਾਵਰਨ ਅਤੇ ਮੌਸਮ ਦੇ ਰੂ-ਬ-ਰੂ ਜੀਵ-ਇਸਤਰੀ ਨੂੰ ਮਾਲਕ ਪਰਮਾਤਮਾ ਨੂੰ ਯਾਦ ਕਰਦਿਆਂ ਉਸ ਵਿਚ ਸੁਖ-

ਅਨੰਦ ਮਾਣਦਿਆਂ, ਬਨਸਪਤੀ ਅਤੇ ਕੁਦਰਤ 'ਚ ਵੱਸਦੇ ਕਾਦਰ ਨੂੰ ਮਹਿਸੂਸ ਕਰਦਿਆਂ ਅਧਿਆਤਮਿਕ ਖੇਤਰ ਵਿਚ ਵਿਗਾਸ ਹਿੱਤ ਸਦਾ ਯਤਨਸ਼ੀਲ ਰਹਿਣ ਲਈ, ਸੱਚੇ ਗੁਰੂ ਦੀ ਅਗਵਾਈ ਹਾਸਲ ਕਰਨ ਦੀ ਗੁਰਮਤਿ-ਜੁਗਤ ਬਖ਼ਸ਼ਿਸ਼ ਕਰਦੇ ਹਨ।

ਸਤਿਗੁਰੂ ਜੀ ਫੁਰਮਾਉਂਦੇ ਹਨ ਕਿ ਮਨੁੱਖਾ ਜੀਵਨ ਰੂਪੀ ਚੇਤ ਮਹੀਨੇ ਵਿਚ ਜੇਕਰ ਉਸ ਸੱਚੇ ਮਾਲਕ ਨੂੰ ਯਾਦ ਕਰੀਏ ਤਾਂ ਡੂੰਘਾ ਅਨੰਦ ਮਿਲਦਾ ਹੈ। ਸੰਤ ਭਾਵ ਰੱਬ ਨਾਲ ਮਿਲੇ ਹੋਏ ਲੋਕਾਂ ਨਾਲ ਮਿਲ-ਬੈਠ ਕੇ, ਜੀਭਾ ਨਾਲ ਉਸ ਮਾਲਕ ਦਾ ਨਾਮ ਜਪਣਾ ਸਹਿਜੇ ਹੀ ਸੰਭਵ ਹੋ ਜਾਂਦਾ ਹੈ। ਇੱਥੇ ਗੁਰੂ ਜੀ ਦਾ ਅੰਤਰੀਵ ਭਾਵ ਹੈ ਕਿ ਜਗਤ ਤੋਂ ਕਿਨਾਰਾ ਕਰਨਾ ਕਿਸੇ ਤਰ੍ਹਾਂ ਵੀ ਪ੍ਰਭੂ-ਭਗਤੀ ਦੇ ਵਾਸਤੇ ਲੋੜੀਂਦਾ ਅਤੇ ਯੋਗ ਨਹੀਂ ਸਿਰਫ਼ ਚੰਗੀ ਸੰਗਤ ਲੱਭਣ ਦੀ ਲੋੜ ਹੈ। ਚੰਗੀ ਸੰਗਤ ਵਿਚ ਹੋਣ ਵਾਲੀ ਪਰਸਪਰ ਵਿਚਾਰ ਮਨੁੱਖ ਨੂੰ ਭਟਕਣ ਤੋਂ ਬਚਾਉਂਦੀ ਹੋਈ ਰੂਹਾਨੀ ਮੰਜ਼ਲ ਵੱਲ ਤੋਰ ਦਿੰਦੀ ਹੈ।

ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਮਨੁੱਖ ਨੇ ਮਾਲਕ ਨੂੰ ਪਾ ਲਿਆ ਹੈ ਉਸੇ ਨੂੰ ਹੀ ਇਸ ਸੰਸਾਰ ਉੱਪਰ ਆਇਆ ਗਿਣੀਏ। ਕਹਿਣ ਤੋਂ ਭਾਵ, ਮਾਲਕ ਨੂੰ ਰੀਝਾਉਣ ਬਿਨਾ ਮਨੁੱਖੀ ਸਰੀਰ ਨੂੰ ਪਾਉਣ ਦਾ ਕੋਈ ਅਰਥ ਹੀ ਨਹੀਂ। ਜਿਹੜਾ ਮਾਲਕ ਨੂੰ ਪਛਾਣ ਲੈਂਦਾ ਹੈ ਉਹ ਤਾਂ ਉਸ ਦੀ ਯਾਦ ਬਿਨਾ, ਉਸ ਨੂੰ ਚਿਤਵਣ ਬਿਨਾਂ ਨਹੀਂ ਰਹਿੰਦਾ। ਉਹ ਮਾਲਕ ਦਾ ਪਸਾਰਾ ਸਾਰੇ ਪਾਸੇ ਜਲ-ਥਲ ਅਤੇ ਬਨਸਪਤੀ ਵਿਚ ਵੇਖਦਾ-ਮਹਿਸੂਸਦਾ ਹੈ। ਦੂਜੇ ਬੰਨੇ ਜਿਸ ਨੂੰ ਉਹ ਮਾਲਕ ਯਾਦ ਨਹੀਂ ਆਉਂਦਾ ਉਹਦਾ ਦੁੱਖ ਬਹੁਤ ਹੀ ਵੱਡਾ ਹੈ। ਜਿਨ੍ਹਾਂ ਮਨੁੱਖਾਂ ਨੇ ਉਸ ਨੂੰ ਸਿਮਰਿਆ ਹੈ ਉਨ੍ਹਾਂ ਦੇ ਭਾਗ ਵੱਡੇ ਹਨ। ਇਨ੍ਹਾਂ ਦੋਨਾਂ ਪ੍ਰਕਾਰਾਂ ਦੇ ਮਨੁੱਖਾਂ (ਪ੍ਰਭੂ ਨੂੰ ਮਿਲਿਆਂ ਅਤੇ ਪ੍ਰਭੂ ਤੋਂ ਵਿੱਛੜਿਆਂ ਹੋਇਆ) ਨੂੰ ਵੇਖ-ਜਾਚ ਕੇ ਮਨ ਵਿਚ ਪਰਮਾਤਮਾ ਮਾਲਕ ਨੂੰ ਮਿਲ ਪੈਣ ਦੀ ਇੱਛਾ ਉਪਜੀ ਹੈ, ਮਨ ਵਿਚ ਇਕ ਤ੍ਰੇਹ ਲੱਗ ਗਈ ਹੈ। ਮਨੁੱਖਾ ਜੀਵਨ ਰੂਪੀ ਚੇਤ ਮਹੀਨੇ ਵਿਚ ਜੇਕਰ ਕੋਈ ਉਸ ਮਾਲਕ ਨਾਲ ਮਿਲਾ ਦੇਣ ਦੀ ਆਸ ਬੰਨ੍ਹਾਏ ਤਾਂ ਉਸ ਦੇ ਚਰਨੀਂ ਲੱਗਣਾ ਚਾਹੀਦਾ ਹੈ।



ਸੰਪਾਦਕੀ . . .

# ਹੋਲੇ ਦੀ ਕਰਮਾਤਿ

*ਕਰਮਾਤਿ ਦੇ ਅਰਥ ਹਨ: ਬਖ਼ਸ਼ਿਸ਼, ਦਾਤ, ਕਰਾਮਾਤੀ ਸ਼ਕਤੀ ਆਦਿ। ਹੋਲੇ-ਮਹੱਲੇ ਦੇ ਪਵਿੱਤਰ ਅਤੇ ਇਤਿਹਾਸਿਕ ਖਾਲਸਈ ਪੁਰਬ ਦੀਆਂ ਦੇਸ਼-ਕੌਮ ਪ੍ਰਤੀ ਬਹੁਤ ਮਹਾਨ ਬਖ਼ਸ਼ਿਸ਼ਾਂ ਹਨ। ਗੁਰੂ ਸਾਹਿਬਾਨ ਦੁਆਰਾ ਸਿਰਜੇ ਸੰਕਲਪ, ਸਿਧਾਂਤ, ਪਰੰਪਰਾਵਾਂ, ਖਾਲਸਈ ਪੁਰਬ ਆਦਿ ਮਨੁੱਖਤਾ ਲਈ ਰੋਸ਼ਨ-ਮਿਨਾਰ ਹਨ। ਇਹ ਮਨੁੱਖਤਾ ਅੰਦਰ ਰੂਹਾਨੀ ਖੇੜਾ ਅਤੇ ਸਰੀਰਕ ਮਾਨਸਿਕ ਨਿਰੋਗਤਾ ਪੈਦਾ ਕਰਦੇ ਹਨ। ਇਹ ਸੁਆਰਥੀ ਭਾਵਨਾ ਵਿਚ ਗ੍ਰਸਤ ਹੋਈਆਂ ਸੁੱਤੀਆਂ ਜ਼ਮੀਰਾਂ ਨੂੰ ਟੁੰਬ ਕੇ ਜਗਾਉਣ ਦੀ ਸਮਰੱਥਾ ਰੱਖਦੇ ਹਨ। ਇਹ ਭਾਰਤੀ ਪਰੰਪਰਾ ਦੀਆਂ ਬਾਸੀਆਂ ਤੇ ਨਿਰਾਰਥਕ ਰਹੁ-ਰੀਤਾਂ ਨਾਲੋਂ ਖਾਲਸਾ-ਪੰਥ ਨੂੰ ਨਿਖੇੜ ਕੇ 'ਸਿੱਖ ਇਕ ਵੱਖਰੀ ਕੌਮ', ਦੀ ਸ਼ਾਹਦੀ ਭਰਦੀਆਂ ਹਨ।*

*'ਹੋਲਾ-ਮਹੱਲਾ' ਦਾ ਖਾਲਸਈ ਪੁਰਬ ਕਲਗੀਧਰ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਅਨੰਦਪੁਰ ਸਾਹਿਬ ਦੀ ਪਾਵਨ ਧਰਤੀ ਉੱਪਰ ਯੁੱਧ-ਅਭਿਆਸ ਵਜੋਂ ਸ਼ੁਰੂ ਕੀਤਾ। ਗੁਰੂ ਜੀ ਦਾ ਯੁੱਧ ਉਨ੍ਹਾਂ ਨਾਲ ਸੀ ਜਿਹੜੇ 'ਪੰਥ ਪ੍ਰਚੁਰ ਕਰਬੇ' ਵਿਚ ਰੁਕਾਵਟ ਖੜੀ ਕਰਦੇ ਸਨ, ਜਿਹੜੇ ਇਸ ਜਗਤ ਅੰਦਰ ਕੁਬੁਧਿ ਕਰਮ ਕਰਦੇ ਸਨ, ਜਿਹੜੇ ਧਰਮੀ ਰਾਜ ਦੀ ਸਥਾਪਤੀ ਵਿਚ ਰੁਕਾਵਟ ਸਨ, ਜਿਹੜੇ ਦੁਸ਼ਟ-ਦੋਖੀ ਗ਼ਰੀਬ ਲੋਕਾਈ ਨੂੰ ਤੰਗ ਕਰਦੇ ਸਨ। ਸਾਰ-ਰੂਪ ਵਿਚ ਬਦੀ ਨੂੰ ਖ਼ਤਮ ਕਰ ਕੇ ਨੇਕੀ ਦਾ ਰਾਜ ਸਥਾਪਿਤ ਕਰਨ ਲਈ ਗੁਰੂ ਜੀ ਨੇ ਜਿੱਥੇ ਮਨੁੱਖੀ ਆਤਮਿਕ ਵਿਗਾਸ ਲਈ ਬਾਣੀ ਦੀ ਰਚਨਾ ਕੀਤੀ ਤੇ ਖਾਲਸਾ-ਪੰਥ ਸਾਜਿਆ, ਉੱਥੇ ਮੈਦਾਨ-ਏ-ਜੰਗ ਵਿਚ ਬਦੀ ਦਾ ਟਾਕਰਾ ਕਰਨ ਲਈ ਯੁੱਧ-ਅਭਿਆਸ ਹਿੱਤ ੧੭੦੦ ਈ. ਨੂੰ ਹੋਲੇ ਮਹੱਲੇ ਦਾ ਖਾਲਸਈ ਪੁਰਬ ਸ਼ੁਰੂ ਕਰਵਾਇਆ।*

*'ਹੋਲਾ' ਦਾ ਅਰਥ ਹੈ— ਹੱਲਾ ਜਾਂ ਹਮਲਾ ਅਤੇ 'ਮਹੱਲਾ' ਦਾ ਅਰਥ ਹੈ— ਹਮਲਾਕਾਰਾਂ ਦੇ ਉਤਰਨ ਦੀ ਥਾਂ ਭਾਵ ਕਿ, ਜਿਸ ਥਾਂ ਉੱਪਰ ਉਨ੍ਹਾਂ ਕਬਜ਼ਾ ਜਮਾਉਣ ਲਈ ਹੱਲਾ ਕੀਤਾ ਹੈ। ਇਸ ਤਰ੍ਹਾਂ ਦੋਨਾਂ ਦੇ ਸੁਮੇਲ ਨਾਲ ਸ਼ਬਦ ਬਣਿਆ— ਹੋਲਾ-ਮਹੱਲਾ।*

*ਦਸਮੇਸ਼ ਪਿਤਾ ਜੀ ਖਾਲਸਾ ਫੌਜਾਂ ਨੂੰ ਦੋ ਦਲਾਂ ਵਿਚ ਵੰਡ ਦਿੰਦੇ। ਇਕ ਦਲ ਨਿਸ਼ਚਿਤ ਅਸਥਾਨ ਉੱਪਰ ਕਾਬਜ਼ ਹੋ ਜਾਂਦਾ ਅਤੇ ਦੂਸਰਾ ਦਲ ਉਸ ਅਸਥਾਨ ਉੱਪਰ ਕਬਜ਼ਾ ਕਰਨ ਦੀ ਕੋਸ਼ਿਸ਼ ਕਰਦਾ।*

*ਹਜ਼ਾਰਾਂ ਸਾਲਾਂ ਤੋਂ ਭਾਰਤ ਅੰਦਰ ਬਦੀ ਉੱਪਰ ਨੇਕੀ ਦੀ ਜਿੱਤ ਦੇ ਪ੍ਰਤੀਕ ਵਜੋਂ ਹੋਲੀ ਮਨਾਈ ਜਾਂਦੀ ਰਹੀ, ਪਰ ਵਿਵਹਾਰਕ ਰੂਪ ਵਿਚ ਕਦੇ ਵੀ ਨੇਕੀ ਦੀ ਜਿੱਤ ਨਾ*

*ਹੋ ਸਕੀ, ਬਲਕਿ ਬਦੀ ਆਪਣਾ ਹੋਰ ਪ੍ਰਚੰਡ ਰੂਪ ਧਾਰਦੀ ਰਹੀ। ਪ੍ਰਹਿਲਾਦ ਭਗਤ ਦੇ ਇੱਕ ਪਰਮਾਤਮਾ ਉੱਪਰ ਵਿਸ਼ਵਾਸ ਅਤੇ ਉਸ ਦੇ ਭਗਤੀ-ਭਾਵ ਨੂੰ ਤਾਂ ਸਲਾਹਿਆ ਜਾਂਦਾ ਰਿਹਾ, ਪਰ ਸੰਭੂਕ ਨੂੰ ਕਿਸੇ ਭਗਤੀ ਨਾ ਕਰਨ ਦਿੱਤੀ। ਉਸ ਲਈ ਤਾਂ ਧਰਮ ਦੇ ਰੱਖਿਅਕ ਹੀ ਹਰਨਾਕਸ਼ ਬਣ ਗਏ। ਇਸ ਦੇਸ਼ ਵਿਚ ਰੱਬ ਦੇ ਭਗਤਾਂ ਨੂੰ, ਭਗਤੀ ਕਰਦਿਆਂ ਨੂੰ ਧਾਰਮਿਕ ਅਸਥਾਨਾਂ ਵਿੱਚੋਂ ਧੱਕੇ ਮਾਰ ਕੇ ਕੱਢਿਆ ਜਾਂਦਾ ਰਿਹਾ। ਨਾਮ ਸੁਣਨ ਅਤੇ ਭਗਤੀ ਕਰਨ ਵਾਲਿਆਂ ਦੀਆਂ ਜੀਭਾਂ ਵੱਢੀਆਂ ਜਾਂਦੀਆਂ ਰਹੀਆਂ। ਇੱਥੋਂ ਤਕ ਕਿ ਨਾਮ ਸੁਣਨ ਵਾਲਿਆਂ ਦੇ ਕੰਨਾਂ ਵਿਚ ਸਿੱਕਾ ਢਾਲ ਕੇ ਪਾਇਆ ਜਾਂਦਾ ਰਿਹਾ।*

*ਕਲਗੀਧਰ ਪਿਤਾ ਜੀ ਨੂੰ ਅਜਿਹੇ ਅਖੌਤੀ ਤਿਉਹਾਰ ਪ੍ਰਵਾਨ ਨਹੀਂ ਸਨ। ਉਨ੍ਹਾਂ ਕਿਹਾ ਮੇਰਾ ਖਾਲਸਾ-ਪੰਥ ਬਦੀ ਉੱਪਰ ਨੇਕੀ ਦੀ ਜਿੱਤ ਲਈ 'ਕਰਨੀ' ਪ੍ਰਧਾਨ ਹੋਵੇਗਾ। ਉਹ ਬਦੀ ਉੱਪਰ ਨੇਕੀ ਦੀ ਜਿੱਤ ਕਰ ਕੇ ਦਿਖਾਵੇਗਾ। ਉਹ ਧਰਤੀ ਉੱਪਰੋਂ ਬਦੀ ਦਾ ਖ਼ਾਤਮਾ ਕਰ ਕੇ ਨੇਕੀ ਦਾ ਰਾਜ ਸਥਾਪਿਤ ਕਰਨ ਲਈ ਯੁੱਧ-ਅਭਿਆਸ ਵਜੋਂ ਇਸ ਦਿਨ ਨੂੰ ਹੋਲੇ-ਮਹੱਲੇ ਦੇ ਰੂਪ ਵਿਚ ਮਨਾਇਆ ਕਰੇਗਾ। ਖਾਲਸਾ-ਪੰਥ ਦੀ ਸਿਰਜਣਾ ਅਤੇ ਨਰੋਏ ਖਾਲਸਈ ਤਿਉਹਾਰਾਂ ਸਦਕਾ ਇਹ ਸੱਚ ਸਾਬਤ ਹੋਇਆ। ਹਜ਼ਾਰਾਂ ਸਾਲਾਂ ਵਿਚ ਜਿਸ ਬਦੀ ਉੱਪਰ ਨੇਕੀ ਦੀ ਜਿੱਤ ਨਾ ਹੋਈ; ਉਹ ਖਾਲਸਾ ਪੰਥ ਨੇ ਕਰ ਕੇ ਵਿਖਾਈ। ਜ਼ੁਲਮੀ ਮੁਗ਼ਲ ਰਾਜ ਦੀਆਂ ਜੜ੍ਹਾਂ ਪੁੱਟ ਕੇ ਧਰਮੀ ਖਾਲਸਈ ਰਾਜ ਸਥਾਪਿਤ ਕੀਤਾ। ਇਹ ਇਕ ਸਚਾਈ ਹੈ ਕਿ ਅਜਿਹਾ ਧਰਮੀ ਰਾਜ ਸਥਾਪਿਤ ਕਰਨਾ ਹਿੰਦ-ਵਾਸੀਆਂ ਲਈ ਕਦੇ ਵੀ ਸੰਭਵ ਨਹੀਂ ਸੀ, ਕਿਉਂਕਿ ਉਨ੍ਹਾਂ ਅੰਦਰ 'ਚਿੜੀਓਂ ਸੇ ਮੈਂ ਬਾਜ਼ ਤੁੜਾਊਂ, ਸਵਾ ਲਾਖ ਸੇ ਏਕ ਲੜਾਊਂ" ਦੀ ਭਾਵਨਾ ਕਿਸੇ ਵੀ ਆਗੂ ਨੇ ਪੈਦਾ ਹੀ ਨਹੀਂ ਸੀ ਕੀਤੀ।*

*ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਸ਼ੁਰੂ ਕਰਵਾਏ ਹੋਲੇ-ਮਹੱਲੇ ਦੇ ਇਸ ਯੁੱਧ-ਅਭਿਆਸ ਨੇ ਖਾਲਸਾ-ਪੰਥ ਅੰਦਰ ਯੁੱਧ ਕਲਾ ਦੀ ਅਜਿਹੀ ਮੁਹਾਰਤ ਅਤੇ ਜਜ਼ਬਾ ਭਰ ਦਿੱਤਾ ਕਿ ਆਉਣ ਵਾਲੇ ਸਮੇਂ ਵਿਚ ਇਹ ਯੁੱਧ ਅਭਿਆਸ ਵੱਡੀਆਂ-ਵੱਡੀਆਂ ਅੰਤਰਰਾਸ਼ਟਰੀ ਪੱਧਰ ਦੀਆਂ ਫੌਜੀ ਸਿਖ਼ਲਾਈ ਸੰਸਥਾਵਾਂ ਨੂੰ ਮਾਤ ਪਾ ਗਿਆ। ਸਭਰਾਵਾਂ ਦੇ ਮੈਦਾਨ ਵਿਚ ਖਾਲਸਈ ਫੌਜ ਨੇ ਅਤਿ ਆਧੁਨਿਕ ਸਿਖ਼ਲਾਈ ਹਾਸਲ ਅੰਗਰੇਜ਼ ਫੌਜ ਦੇ ਨਿੰਬੂਆਂ ਵਾਂਗ ਲਹੂ ਨਿਚੋੜ ਸੁੱਟੇ। ਇਸ ਤੋਂ ਪਹਿਲਾਂ ਇਸੇ ਯੁੱਧ-ਅਭਿਆਸ ਸਦਕਾ ਹੀ ਚਮਕੌਰ ਦੀ ਜੰਗ ਸਮੇਂ ਚਾਲੀ ਸਿੰਘਾਂ ਨੇ ਵੱਡੀ ਗਿਣਤੀ ਦੀ ਫੌਜ ਦਾ ਟਾਕਰਾ ਕਰ ਦੇ ਵਿਖਾਇਆ। ਇਸੇ ਯੁੱਧ-ਅਭਿਆਸ ਦੇ ਸਦਕਾ ਸਿੱਖਾਂ ਨੇ ਹਜ਼ਾਰਾਂ ਸਾਲ ਦੀ ਗ਼ੁਲਾਮੀ ਤੋਂ ਬਾਅਦ ਦੇਸ਼ ਨੂੰ ਅਜ਼ਾਦ ਕਰਵਾਇਆ। ਇਸੇ ਯੁੱਧ-ਅਭਿਆਸ ਦੇ ਜਜ਼ਬੇ ਨੇ ਹੀ ਲੈਫ. ਜਨਰਲ ਹਰਬਖਸ਼ ਸਿੰਘ, ਚੀਫ਼ ਮਾਰਸ਼ਲ ਅਰਜਨ ਸਿੰਘ, ਜਨਰਲ ਜਗਜੀਤ ਸਿੰਘ (ਅਰੋੜਾ), ਜਨਰਲ ਬਿਕਰਮ ਸਿੰਘ, ਜਨਰਲ ਸੁਬੇਗ*

*ਸਿੰਘ, ਨਿਰਮਲਜੀਤ ਸਿੰਘ (ਸੇਖੋਂ) ਆਦਿ ਵਰਗੇ ਹੋਰ ਬਹੁਤ ਸਾਰੇ ਸਿੱਖ ਜਰਨੈਲ ਤਿਆਰ ਕੀਤੇ, ਜਿਨ੍ਹਾਂ ਨੇ ਆਪਣੀ ਬਹਾਦਰੀ ਸਦਕਾ ਹਿੰਦੁਸਤਾਨ ਦੀ ਆਬਰੂ ਨੂੰ ਪੈਰਾਂ ਵਿਚ ਰੁਲਣ ਤੋਂ ਬਚਾਇਆ। ਜਨਰਲ ਹਰਬਖਸ਼ ਸਿੰਘ ਨੇ ੧੯੪੭-੪੮ ਦੀ ਭਾਰਤ-ਪਾਕਿਸਤਾਨ ਜੰਗ, ੧੯੬੨ ਦੀ ਭਾਰਤ-ਚੀਨ ਜੰਗ, ੧੯੬੫ ਦੀ ਭਾਰਤ-ਪਾਕਿਸਤਾਨ ਜੰਗ ਵਿਚ ਗੁਰੂ ਸਾਹਿਬ ਦੀ ਬਖ਼ਸ਼ਿਸ਼ ਸਦਕਾ ਦੇਸ਼ ਦੀ ਕੰਡ ਨਾ ਲੱਗਣ ਦਿੱਤੀ। ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ ੧੯੬੨ ਈ. ਦੀ ਜੰਗ ਵਿਚ ਵੀ ਸਿੱਖ ਰੈਜਮੈਂਟ ਨੂੰ ਛੱਡ ਕੇ ਬਾਕੀ ਫੌਜੀ ਭਗੌੜੇ ਹੋਏ ਸਨ। ੧੯੬੫ ਈ. ਦੀ ਜੰਗ ਵਿਚ ਵੀ ਡੋਗਰਾ ਰੈਜਮੈਂਟ ਦੇ ਅਫ਼ਸਰ ਤੇ ਸਿਪਾਹੀ ਆਪਣਾ ਅਸਲਾ ਸੁੱਟ ਕੇ ਜਾਨ ਬਚਾ ਕੇ ਭੱਜ ਨਿਕਲੇ ਸਨ, ਫਿਰ ਸਿੱਖ ਬਟਾਲੀਅਨ ਮੈਦਾਨ ਵਿਚ ਉੱਤਰੀ, ਪਾਕਿਸਤਾਨ ਦੇ ੨੪੦ ਪੈਟਨ ਟੈਂਕਾਂ ਅੱਗੇ ਛਾਤੀਆਂ ਡਾਹ ਕੇ ਟੈਂਕਾਂ ਨੂੰ ਤਬਾਹ ਕਰ ਦਿੱਤਾ। ਜਨਰਲ ਚੌਧਰੀ ਨੇ ਤਾਂ ਇੱਥੋਂ ਤਕ ਹੁਕਮ ਜਾਰੀ ਕਰ ਦਿੱਤਾ ਸੀ ਕਿ ਪਿੱਛੇ ਹਟ ਕੇ ਸਤਲੁਜ ਦਰਿਆ ਨੂੰ ਯੁੱਧ-ਰੇਖਾ ਬਣਾ ਲਵੋ, ਪਰ ਜਿਸ ਦੇ ਪੂਰਵਜਾਂ ਨੇ ਕਲਗੀਧਰ ਪਿਤਾ ਜੀ ਪਾਸੋਂ ਯੁੱਧ ਅਭਿਆਸ ਦੇ ਪੈਂਤੜੇ ਸਿੱਖੇ ਹੋਣ ਉਹ ਇੰਨੀ ਛੇਤੀ ਹੌਂਸਲਾ ਕਿਵੇਂ ਛੱਡ ਸਕਦਾ ਸੀ? ਜਿਸ ਦੇ ਪੂਰਵਜਾਂ ਨੇ ਸ੍ਰੀ ਹਰਿਮੰਦਰ ਸਾਹਿਬ ਦੀ ਰੱਖਿਆ ਲਈ ਸ਼ਹਾਂਦਤਾਂ ਪਾਈਆਂ ਹੋਣ ਉਹ ਸ੍ਰੀ ਹਰਿਮੰਦਰ ਸਾਹਿਬ ਨੂੰ ਛੱਡ ਕੇ ਪਿੱਛੇ ਕਿਵੇਂ ਹਟ ਸਕਦਾ ਸੀ? ਇਸ ਲਈ ਗੁਰੂ ਦੇ ਸਿੱਖ ਲੈਫ. ਜਨਰਲ ਹਰਬਖਸ਼ ਸਿੰਘ ਨੇ ਵਾਹਗਾ ਅਤੇ ਖੇਮਕਰਨ ਬਾਰਡਰ ਉੱਪਰ ਖੜ੍ਹੇ ਰਹਿ ਕੇ ਹੀ ਪਾਕਿਸਤਾਨੀ ਫੌਜ ਦਾ ਸਾਹਮਣਾ ਕੀਤਾ ਸੀ। ੧੯੭੧ ਈ. ਵਿਚ ਵੀ ਸਿੱਖ ਰੈਜਮੈਂਟਾਂ ਨੂੰ ਛੱਡ ਬਾਕੀ ਫੌਜਾਂ ਦੌੜੀਆਂ ਸਨ। ਸਰਦਾਰ ਜਗਜੀਤ ਸਿੰਘ (ਅਰੋੜਾ) ਨੇ ਸਿੱਖ ਫੌਜ ਦੀ ਮਦਦ ਨਾਲ ਪਾਕਿਸਤਾਨੀ ਫੌਜ ਨੂੰ ਆਤਮ-ਸਮਰਪਣ ਕਰਨ ਲਈ ਮਜ਼ਬੂਰ ਕਰ ਦਿੱਤਾ। ਇਹ ਸਭ ਕਲਗੀਧਰ ਪਿਤਾ ਜੀ ਦੇ ਖੰਡੇ-ਬਾਟੇ ਦੇ ਅੰਮ੍ਰਿਤ ਦੀ ਸ਼ਕਤੀ ਅਤੇ ਹੋਲੇ-ਮਹੱਲੇ ਦੇ ਯੁੱਧ-ਅਭਿਆਸ ਦਾ ਹੀ ਕਮਾਲ ਸੀ।*

*ਪਰ ਬੇਹੱਦ ਅਫ਼ਸੋਸ ਕਿ ਭਾਰਤੀ ਫ਼ਿਲਮ ਨਗਰੀ ਸੋਚੀ-ਸਮਝੀ ਸਾਜ਼ਿਸ਼ ਅਧੀਨ ਇਸ ਮਾਰਸ਼ਲ ਕੌਮ ਨੂੰ ਹਮੇਸ਼ਾਂ ਆਪਣੀਆਂ ਫ਼ਿਲਮਾਂ ਵਿਚ ਮਜ਼ਾਕ ਦੇ ਪਾਤਰ ਬਣਾ ਕੇ ਪੇਸ਼ ਕਰਦੀ ਹੈ। ਪਿੱਛੇ ਜਿਹੇ 'ਸਰਜੀਕਲ ਸਟਰਾਈਕ' ਉੱਤੇ ਆਧਾਰਿਤ ਫ਼ਿਲਮ ਬਣਾਈ ਗਈ ਹੈ। ਫ਼ਿਲਮ ਦਾ ਨਾਮ ਹੈ— ਉੜੀ। ਇਸ ਫ਼ਿਲਮ ਦੇ ਸ਼ੁਰੂਆਤੀ ਸੀਨ (ਦ੍ਰਿਸ਼) ਵਿਚ ਹੀ ਇਕ ਫੌਜੀ ਹੈਲੀਕਾਪਟਰ ਵਿਚ ਬਹੁਤ ਸਾਰੇ ਕਮਾਂਡੋ ਫੌਜੀ ਬੈਠੇ ਸਰਜੀਕਲ ਸਟਰਾਈਕ ਲਈ ਜਾ ਰਹੇ ਹਨ। ਸਾਰੇ ਗ਼ੈਰ-ਸਿੱਖ ਫੌਜੀਆਂ ਵਿਚ ਇਕ ਸਿੱਖ ਫੌਜੀ ਹੈ। ਬਾਕੀ ਸਾਰੇ ਫੌਜੀ ਚੇਤੰਨ ਬੈਠੇ ਦਿਖਾਏ ਹਨ, ਪਰ ਸਿੱਖ ਫੌਜੀ ਮੂੰਹ ਅੱਡ ਕੇ ਜ਼ੋਰ-ਜ਼ੋਰ ਦੀ ਘੁਰਾੜੇ ਮਾਰ ਰਿਹਾ ਦਿਖਾਇਆ ਗਿਆ ਹੈ, ਸਾਰੇ ਉਸ ਸੁੱਤੇ ਹੋਏ ਸਿੱਖ ਫੌਜੀ ਵੱਲ ਵੇਖ ਰਹੇ ਹਨ। ਇਕ ਗ਼ੈਰ-ਸਿੱਖ ਫੌਜੀ ਅਫ਼ਸਰ ਉਸ ਸਿੱਖ ਫੌਜੀ ਦੇ ਮੂੰਹ*

ਵਿਚ ਰੂੰ ਦੀ ਵੱਟੀ ਜਿਹੀ ਪਾਉਂਦਾ ਹੈ, ਜਿਸ ਨਾਲ ਸਾਰੇ ਫੌਜੀ ਠਹਾਕਾ ਮਾਰ ਕੇ ਹਸਦੇ ਹਨ, ਉੱਧਰ ਸਿਨੇਮਾ ਹਾਲ ਵਿਚ ਵੀ ਹਾਸਾ ਪੈ ਜਾਂਦਾ ਹੈ। ਹੋ ਸਕਦਾ ਹੈ, ਹੱਸਣ ਵਾਲਿਆਂ ਵਿਚ ਕੁਝ ਭੋਲੇ ਸਿੱਖ ਵੀਰ ਵੀ ਹੋਣ, ਪਰ ਕਈਆਂ ਦੇ ਇਸ ਦ੍ਰਿਸ਼ ਨੂੰ ਵੇਖ ਕੇ ਹਿਰਦੇ ਵਲੂੰਧਰੇ ਜਾਂਦੇ ਹਨ। ਬੇ-ਹੱਦ ਅਫ਼ਸੋਸ! ਜੇਕਰ ਇਸ ਫ਼ਿਲਮ ਦੇ ਡਾਇਰੈਕਟਰ ਸਰਜੀਕਲ ਸਟਰਾਈਕ ਦੀ ਜਗ੍ਹਾ ਭਾਰਤ ਦੀਆਂ ਜੰਗਾਂ ਦਾ ਇਤਿਹਾਸ ਪੜ੍ਹਿਆ ਹੁੰਦਾ ਅਤੇ ਥੋੜ੍ਹੀ-ਬਹੁਤੀ ਜ਼ਮੀਰ ਜਾਗਦੀ ਹੁੰਦੀ ਤਾਂ ਉਸ ਨੂੰ ਇਹ ਦ੍ਰਿਸ਼ ਫ਼ਿਲਮਾਉਣ ਲੱਗਿਆਂ ਜ਼ਰੂਰ ਸ਼ਰਮ ਆਉਂਦੀ। ਕਿਸੇ ਵਿਸ਼ੇਸ਼ ਮੁਹਿੰਮ ਉੱਪਰ ਜਾਂਦੇ ਸਮੇਂ ਕੋਈ ਕਮਾਂਡੋ ਘੁਰਾੜੇ ਮਾਰਦਾ ਸੁੱਤਾ ਹੋਵੇ, ਇਹ ਬੇਹੱਦ ਗ਼ੈਰ-ਜ਼ਿੰਮੇਵਾਰਾਨਾ ਅਤੇ ਜ਼ਾਹਿਲਪੁਣੇ ਦਾ ਪ੍ਰਤੀਕ ਹੈ। ਇਕ ਸਿੱਖ ਕਮਾਂਡੋ ਫੌਜੀ ਨੂੰ ਇਸ ਤਰ੍ਹਾਂ ਹਾਸੋ-ਹੀਣੇ ਕਿਰਦਾਰ ਵਿਚ ਵਿਖਾ ਕੇ ਪੂਰੀ ਸਿੱਖ ਕੌਮ ਦਾ ਮਜ਼ਾਕ ਉਡਾਇਆ ਗਿਆ ਹੈ।

ਇਨ੍ਹਾਂ ਲੋਕਾਂ ਨੂੰ ਇਸ ਗੱਲ ਦਾ ਅਹਿਸਾਸ ਹੋਣਾ ਚਾਹੀਦਾ ਹੈ ਕਿ ਜੇਕਰ ਸਿੱਖ ਫੌਜੀ ਆਪਣੀ ਡਿਊਟੀ ਦੌਰਾਨ ਇਸ ਤਰ੍ਹਾਂ ਘੁਰਾੜੇ ਮਾਰਦੇ ਹੁੰਦੇ ਤਾਂ ਮਹਿਮੂਦ ਗਜ਼ਨੀ ਕੋਲੋਂ ਭਾਰਤ ਦੀਆਂ ੨੨੦੦ ਬਹੁ-ਬੇਟੀਆਂ ਨੂੰ ਕੌਣ ਛੁਡਾਉਂਦਾ? ਜੇਕਰ ਸਿੱਖ ਫੌਜੀ ਆਪਣੀ ਡਿਊਟੀ ਦੌਰਾਨ ਘੁਰਾੜੇ ਮਾਰਦੇ ਹੁੰਦੇ ਤਾਂ ੧੯੪੭-੧੯੪੮, ੧੯੬੨, ੧੯੬੫ ਈ. ਦੀ ਜੰਗ ਕੌਣ ਜਿੱਤਦਾ? ਜੇਕਰ ਸਿੱਖ ਫੌਜੀ ਜੰਗ ਸਮੇਂ ਘੁਰਾੜੇ ਮਾਰਦੇ ਹੁੰਦੇ ਤਾਂ ੧੯੭੧ ਈ. ਵਿਚ ਜਨਰਲ ਨਿਆਜੀ ਦੇ ਗੋਡੇ ਕੌਣ ਟਿਕਾਉਂਦਾ? ਜੇਕਰ ਸਿੱਖ ਫੌਜੀ ਆਪਣੀ ਡਿਊਟੀ ਦੌਰਾਨ ਘੁਰਾੜੇ ਮਾਰਦੇ ਹੁੰਦੇ ਤਾਂ ਕਾਰਗਿਲ ਦੀ ਜੰਗ ਕੌਣ ਜਿੱਤਦਾ? ਜੇਕਰ ਸਿੱਖ ਫੌਜੀ ਘੁਰਾੜੇ ਮਾਰਦੇ ਹੁੰਦੇ ਤਾਂ ਅੱਜ ਦੇਸ਼ ਦਾ ਨਕਸ਼ਾ ਕੁਝ ਹੋਰ ਹੀ ਹੁੰਦਾ। ਪਤਾ ਨਹੀਂ, ਇਨ੍ਹਾਂ ਬੇ-ਗ਼ੈਰਤ ਲੋਕਾਂ ਦੀ ਨਫ਼ਰਤ ਨੂੰ ਕਦੋਂ ਠੱਲ ਪਵੇਗੀ।

ਫ਼ਿਲਮ ਬਣਾਉਣ ਵਾਲੇ ਡਾਇਰੈਕਟਰ ਜਾਂ ਇਸ ਨੂੰ ਪਾਸ ਕਰਨ ਵਾਲੇ ਸੈਂਸਰ ਬੋਰਡ ਨੇ ਕਦੇ ਹੋਲੇ ਮਹੱਲੇ ਦੇ ਕਰਤਬ ਦੇਖੇ ਹੁੰਦੇ, ਤਾਂ ਉਨ੍ਹਾਂ ਨੂੰ ਪਤਾ ਹੁੰਦਾ ਕਿ ਭਈ, ਸਿੱਖ ਫੌਜੀ ਉਸ ਕੌਮ ਦੇ ਵਾਰਸ ਹਨ ਜਿਸ ਦੇ ਸੱਠ-ਸੱਠ ਸਾਲਾਂ ਦੇ ਬਜ਼ੁਰਗ ਪੂਰੀ ਰਫ਼ਤਾਰ ਨਾਲ ਭਜਦੇ ਦੋ-ਦੋ ਘੋੜਿਆਂ ਉੱਪਰ ਖਲੋ ਕੇ ਆਪਣੀ ਸਸ਼ਤਰ ਵਿੱਦਿਆ ਦੇ ਜੌਹਰ ਵਿਖਾਉਂਦੇ ਹਨ। ਸਿੱਖ ਫੌਜੀ ਉਸ ਖਾਲਸਾ-ਪੰਥ ਦੇ ਵਾਰਸ ਹਨ ਜਿਸ ਦੇ ਅੱਸੀ-ਅੱਸੀ ਸਾਲ ਦੇ ਬਜ਼ੁਰਗ ਸੂਰਮੇ ਵੀ ਸੀਸ ਤਲੀ 'ਤੇ ਧਰ ਕੇ ਰਣਤੱਤੇ ਵਿਚ ਜੂਝਦੇ ਹੋਏ ਦੁਸ਼ਮਣਾਂ ਨੂੰ ਮਾਰ ਭਜਾਉਂਦੇ ਹਨ। ਇਹ ਕਿਸੇ ਜੰਗੀ ਮੁਹਿੰਮਾਂ ਸਮੇਂ ਘੁਰਾੜੇ ਨਹੀਂ ਮਾਰਦੇ। ਇਸ ਲਈ ਸੋਚੀ ਸਮਝੀ ਸਾਜ਼ਿਸ਼ ਤਹਿਤ ਫ਼ਿਲਮਾਂ ਰਾਹੀਂ ਸਿੱਖਾਂ ਨੂੰ ਨੀਵਾਂ ਦਿਖਾਉਣ ਦੀ ਸੋਚ ਬੇਹੱਦ ਹੀ ਘਟੀਆ ਅਤੇ ਸਿੱਖਾਂ ਨੂੰ ਆਪਣੇ ਹੀ ਦੇਸ਼ ਵੀ ਬੇਗਾਨਗੀ ਦਾ ਅਹਿਸਾਸ ਕਰਵਾਉਣ ਵਾਲੀ ਹੈ।

-ਸਤਵਿੰਦਰ ਸਿੰਘ ਫੂਲਪੁਰ
ਮੋ: +੯੧੯੯੧੪੪-੧੯੪੯੪

# ਸ੍ਰੀ ਗੁਰੂ ਨਾਨਕ ਦੇਵ ਜੀ ਦਾ ਮਾਨਵਤਾਵਾਦ

*-ਗਿਆਨੀ ਗੁਰਮੁਖ ਸਿੰਘ ਮੁਸਾਫਰ**

ਸ੍ਰੀ ਗੁਰੂ ਨਾਨਕ ਸਾਹਿਬ ਜੀ ਆਪਣੇ ਖਾਸ ਵਿਚਾਰਾਂ ਦੇ ਬਾਨੀ ਸਨ। ਸਾਰੇ ਗੁਰੂ ਸਾਹਿਬਾਨ ਉਸੇ ਵਿਚਾਰਧਾਰਾ ਦੇ ਪ੍ਰਚਾਰਕ ਸਨ ਜਿਸ ਵਿਚਾਰਧਾਰਾ ਦੇ ਬਾਨੀ ਸ੍ਰੀ ਗੁਰੂ ਨਾਨਕ ਸਾਹਿਬ ਜੀ ਹਨ। ਬੁਨਿਆਦੀ ਸਚਾਈਆਂ ਉੱਤੇ ਸਮਾਂ ਆਪਣਾ ਕੋਈ ਅਸਰ ਨਹੀਂ ਪਾ ਸਕਦਾ, ਸਮਝਣ ਵਿਚ ਭੁਲੇਖਾ ਲੱਗ ਸਕਦਾ ਹੈ; ਕਿਉਂਕਿ ਸਚਾਈ ਭਾਵੇਂ ਬਦਲਦੀ ਨਹੀਂ, ਪਰ ਫੈਲਦੀ ਜ਼ਰੂਰ ਹੈ। ਫੈਲਾਓ ਨੂੰ ਬਦਲੀ ਸਮਝਣਾ ਭੁਲੇਖਾ ਹੈ। ਗੁਰੂ ਜੀ ਦਾ ਕਥਨ ਵੀ ਹੈ— *ਸਚੁ ਪੁਰਾਣਾ ਹੋਵੈ ਨਾਹੀ ਸੀਤਾ ਕਦੇ ਨ ਪਾਟੈ* ਅਤੇ ਤੀਜੇ ਗੁਰੂ ਜੀ ਦਾ ਵੀ ਕਥਨ ਹੈ— *ਸਚੁ ਪੁਰਾਣਾ ਨਾ ਥੀਐ . . .॥*

ਮਾਨਵਤਾਵਾਦ ਸੰਬੰਧੀ ਸ੍ਰੀ ਗੁਰੂ ਨਾਨਕ ਸਾਹਿਬ ਜੀ ਦਾ ਸਿਧਾਂਤ ਬੜੀਆਂ ਮਜ਼ਬੂਤ ਬੁਨਿਆਦਾਂ 'ਤੇ ਕਾਇਮ ਹੈ। ਇਕ ਪੱਕਾ ਧੁਰਾ ਸਮਝੋ ਜਾਂ ਅਹਿਲ ਕੇਂਦਰ, ਜਿਸ ਦੇ ਆਲੇ-ਦੁਆਲੇ ਮਾਨਵਤਾ ਦਾ ਵਿਚਾਰ ਘੁੰਮ ਰਿਹਾ ਹੈ। ਕੇਂਦਰ ਮਜ਼ਬੂਤ ਹੋਣ ਕਰਕੇ ਇਸ ਵਿਚਾਰਧਾਰਾ ਦੇ ਪੈਰ ਕਿਧਰੇ ਵੀ ਥਿੜਕਦੇ ਨਹੀਂ। ਰਸਤਾ ਉੱਕਾ ਹੀ ਪੱਧਰ ਹੈ, ਇਸ ਵਿਚ ਜ਼ਾਤਾਂ, ਮਜ਼੍ਹਬਾਂ, ਜ਼ਬਾਨਾਂ, ਇਲਾਕਿਆਂ, ਲਿਬਾਸਾਂ ਆਦਿ ਦਾ ਕੋਈ ਟੋਆ-ਟਿੱਬਾ ਨਹੀਂ। ਬਸ, ਮਾਨਵਤਾ ਹੀ ਮਾਨਵਤਾ ਹੈ। ਜੇ ਸੋਮਾ ਸ੍ਵਛ ਹੈ ਤਾਂ ਵਗਦੇ ਪਾਣੀ ਵਿਚ ਇਧਰੋਂ-ਉਧਰੋਂ ਉੱਡ ਕੇ ਕੋਈ ਕੱਖ-ਕਾਣ ਆਣ ਵੀ ਪਵੇ ਤਾਂ ਉਸ ਨੂੰ ਗੰਦਲਾ ਨਹੀਂ ਕਰ ਸਕਦਾ। ਮੁਤਵਾਤਰ ਵਗ ਰਿਹਾ ਸ੍ਵਛ ਪਾਣੀ ਕੱਖਾਂ-ਕਾਨਿਆਂ ਨੂੰ ਲਾਂਭੇ ਰੱਖਣ ਲਈ ਬੜਾ ਸਮਰੱਥ ਹੈ। ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਆਪਣੀ ਸਾਰੀ ਬਾਣੀ ਵਿਚ ਇਕ ਸੋਮੇ ਨਾਲ ਜੁੜੇ ਰਹਿਣ 'ਤੇ ਜ਼ੋਰ ਦਿੱਤਾ ਹੈ, ਇਕ ਨੂਰ ਦਾ ਹੀ ਸਾਰਾ ਪਸਾਰਾ ਹੈ। ਜਿਸ ਤਰ੍ਹਾਂ ਗੁਰੂ ਜੀ ਦੀ ਬਾਣੀ ਦੱਸਦੀ ਹੈ— *ਸਭ ਮਹਿ ਜੋਤਿ ਜੋਤਿ ਹੈ ਸੋਇ* ਇਸ ਵਿਚਾਰ ਨੂੰ ਜੇਕਰ ਦਿਲੋਂ ਮਨੋਂ ਮੰਨ ਲਈਏ ਤਾਂ ਚੰਗੇ-ਮੰਦੇ ਦਾ ਭੇਦ ਵਿਤਕਰਾ ਹਟ ਜਾਂਦਾ ਹੈ। ਉਸ ਹਾਲਤ ਵਿਚ ਉਹ ਨੂਰ ਇਕ ਮਜ਼ਬੂਤ ਕੇਂਦਰ ਮੰਨਣਾ ਪਵੇਗਾ, ਜਿੱਥੋਂ ਰੋਸ਼ਨੀ ਨਿਕਲ ਕੇ ਸਭ ਦੇ ਮਨਾਂ ਨੂੰ ਇੱਕੋ ਜਿਹਾ ਰੋਸ਼ਨ ਕਰਦੀ ਹੈ, ਕੋਈ ਫ਼ਰਕ ਜਾਂ ਵਿਤਕਰਾ ਨਹੀਂ ਪਾਂਦੀ। ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਬਾਣੀ ਦਾ ਆਧਾਰ ਇਹੋ ਹੈ। ਇਹੋ ਚੀਜ਼ ਆਪ ਦੇ ਅਮਲੀ ਜੀਵਨ ਵਿਚ ਉਜਾਗਰ ਹੈ। ਕਥਨੀ ਨੂੰ ਕਰਨੀ ਨਾਲ ਜੋੜ ਕੇ ਗੁਰੂ ਜੀ ਨੇ ਕਿਹਾ ਹੈ— *ਜਹ ਕਰਣੀ ਤਹ ਪੂਰੀ ਮਤਿ॥ ਕਰਣੀ ਬਾਝਹੁ ਘਟੇ ਘਟਿ॥* ਭਾਵ ਇਹ ਕਿ ਅਮਲ ਜਾਂ ਕਰਨੀ *ਮਤਿ* ਦਾਤਾ ਵੀ ਹੈ। ਕਰਨੀ ਦੇ ਮੈਦਾਨ ਵਿਚ ਜੋ ਲੋਕ ਵਧੇ ਹਨ, ਸੂਝ-ਬੂਝ ਨੇ ਉਨ੍ਹਾਂ ਦਾ ਪੂਰਾ ਪੂਰਾ ਸਾਥ ਦਿੱਤਾ ਹੈ। *ਭਣਿਤ ਨਾਨਕੁ ਬੂਝੈ ਕੋ ਬੀਚਾਰੀ॥ ਇਸੁ ਜਗ ਮਹਿ ਕਰਣੀ ਸਾਰੀ॥* ਭਾਵ ਕੋਈ ਵਿਚਾਰਵਾਨ ਹੀ ਕਰਨੀ ਨੂੰ ਸ੍ਰੇਸ਼ਟ ਸਮਝਦਾ ਹੈ।

ਏਕਤਾ ਬਾਰੇ ਗੱਲਾਂ ਬੜੀਆਂ ਹੁੰਦੀਆਂ ਹਨ। ਅਸੀਂ ਆਪਸ ਵਿਚ ਭਰਾ-ਭਰਾ ਹਾਂ,

*ਗੁਰਪੁਰਵਾਸੀ

ਜ਼ੁਬਾਨੀ-ਜ਼ੁਬਾਨੀ ਆਮ ਤੌਰ 'ਤੇ ਇਹ ਵੀ ਆਖ ਦੇਈਦਾ ਹੈ, ਪਰ ਪ੍ਰੀਖਿਆ ਵੇਲੇ ਪਾਸ ਨਹੀਂ ਹੋਇਆ ਜਾਂਦਾ। ਅਮਲ ਵੇਲੇ ਪੈਰ ਉੱਖੜ ਜਾਂਦੇ ਹਨ। ਕਾਰਨ ਕੇਵਲ ਇਕ ਇਹੋ ਹੀ ਹੈ ਕਿ ਇਸ ਮਾਰਗ 'ਤੇ ਪੱਕੇ ਪੈਰ ਜਮਾ ਕੇ ਨਹੀਂ ਤੁਰਿਆ ਜਾਂਦਾ। ਵੱਖੋ-ਵੱਖ ਦਲੀਲਾਂ ਨਾਲ ਮਨੁੱਖਤਾ ਦੀ ਗੱਲ ਬਹੁਤ ਚੱਲਦੀ ਹੈ। ਅਮਨ, ਸ਼ਾਂਤੀ ਜਾਂ ਉੱਨਤੀ ਦਾ ਸਾਧਨ ਵੀ ਇਸ ਨੂੰ ਸਮਝਿਆ ਜਾਂਦਾ ਹੈ। ਜਿੱਥੇ ਮਨੁੱਖਤਾ ਨੂੰ ਚੋਟ ਵੱਜਦੀ ਹੈ, ਉੱਥੇ ਅਫ਼ਸੋਸ ਦੇ ਅੱਥਰੂ ਵੀ ਜ਼ਰੂਰ ਵਗਦੇ ਹਨ। ਇਹ ਗੱਲਾਂ ਸਾਬਤ ਕਰਦੀਆਂ ਹਨ ਕਿ ਮਨੁੱਖਤਾ ਮਨੁੱਖੀ ਭਾਈਚਾਰੇ ਵਿਚ ਵੱਡੀ ਵਿਸ਼ੇਸ਼ਤਾ ਦੀ ਗੱਲ ਹੈ, ਪਰ ਫਿਰ ਵੀ ਬਹੁਤ ਹੀ ਨਿਗੁਣੇ ਅਭਿਮਾਨਾਂ ਦੀ ਕਾਲਖ ਮਨੁੱਖਤਾ ਦੇ ਸ਼ੀਸ਼ੇ ਨੂੰ ਮੈਲਾ ਕਰ ਦਿੰਦੀ ਹੈ। ਮੈਲੇ ਤੇ ਝਰੀਟਾਂ ਵਾਲੇ ਸ਼ੀਸ਼ੇ ਵਿੱਚੋਂ ਆਪਣੇ ਮੂੰਹ 'ਤੇ ਆਪ ਹੀ ਪਾਈਆਂ ਝਰੀਟਾਂ ਸ਼ਰਮ ਜ਼ਰੂਰ ਮਹਿਸੂਸ ਕਰਵਾਉਂਦੀਆਂ ਹਨ, ਪਰ ਪਰਨਾਲਾ ਓਥੇ ਹੀ ਰਹਿੰਦਾ ਹੈ। ਜੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਦੱਸੇ ਕੇਂਦਰ 'ਤੇ ਖੜੋ ਕੇ ਮਨੁੱਖ ਨੂੰ ਬਤੌਰ ਮਨੁੱਖ ਦੇ ਮਨੁੱਖ ਸਮਝਣ ਦੀ ਵਿਚਾਰਧਾਰਾ ਵੱਲ ਵਧੀਏ ਤਾਂ ਆਪਣੇ ਆਪ ਮਾਨਵਤਾਵਾਦ ਦੇ ਭੇਦ ਦੀ ਪੱਕੀ ਸਮਝ ਪੈਂਦੀ ਹੈ। *ਤੇਰੇ ਭਾਣੇ ਸਰਬੱਤ ਦਾ ਭਲਾ* "ਤੇਰੇ ਭਾਣੇ" ਬੜਾ ਭਾਵ-ਪੂਰਵਕ ਸ਼ਬਦ ਹੈ। "ਸਰਬੱਤ ਦਾ ਭਲਾ" ਸ਼ਬਦ ਬੜਾ ਸੁਖਾਵਾਂ ਤੇ ਸਮਝ ਵਿਚ ਆ ਜਾਣ ਵਾਲਾ ਹੈ, ਪਰ ਇਸ ਦਾ ਮੁੱਲ "ਤੇਰੇ ਭਾਣੇ" ਸ਼ਬਦ ਨਾਲ ਸਿਰਫ ਵਧਦਾ ਹੀ ਨਹੀਂ, ਅਮੁੱਲ ਹੋ ਜਾਂਦਾ ਹੈ। ਮਨੁੱਖ ਦੀ ਮਨੁੱਖ ਨਾਲ ਜਾਣ-ਪਛਾਣ ਮਨੁੱਖ ਦੇ ਸਾਜਣ ਵਾਲੇ ਨਾਲੋਂ ਵੀ ਜ਼ਰੂਰੀ ਸਮਝੀ ਗਈ ਹੈ, ਪਰ ਇਸ ਚੀਜ਼ ਨੂੰ ਸਮਝਿਆ ਠੀਕ ਤੌਰ 'ਤੇ ਉਨ੍ਹਾਂ ਨੇ ਹੀ ਹੈ ਜਿਨ੍ਹਾਂ ਨੇ ਸਾਜਣ ਵਾਲੇ ਦੀ ਹੋਂਦ ਨੂੰ ਦਿਲੋਂ-ਮਨੋਂ ਸਵੀਕਾਰ ਕੀਤਾ ਹੈ। ਘੱਟੋ-ਘੱਟ ਪੂਰੇ ਯਕੀਨ ਨਾਲ ਇਹ ਗੱਲ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਬਾਣੀ ਦੇ ਆਧਾਰ ਪੁਰ ਆਖੀ ਜਾ ਸਕਦੀ ਹੈ ਕਿ ਗੁਰੂ ਜੀ ਦਾ ਆਸ਼ਾ ਇਸੇ ਸਚਾਈ 'ਤੇ ਨਿਰਭਰ ਹੈ ਅਤੇ ਗੁਰੂ ਜੀ ਦੇ ਈਸ਼ਵਰ ਪੁਰ ਅਗਾਧ ਭਰੋਸੇ ਤੇ ਭਗਤੀ ਭਾਵ ਨੇ ਹੀ ਮਨੁੱਖਤਾ ਦੇ ਸਿਧਾਂਤ ਵਿਚ ਅਮੁੱਕ ਰਸ ਭਰਿਆ ਹੈ ਤੇ ਗੁਰੂ ਨਾਨਕ ਸਾਹਿਬ ਜੀ ਦੀ ਕੀਰਤੀ ਨੂੰ ਸੰਸਾਰ-ਵਿਆਪੀ ਬਣਾਇਆ ਹੈ।

*ਨਾ ਕੋਈ ਹਿੰਦੂ ਨਾ ਮੁਸਲਮਾਨ* ਇਹ ਨਾਅਰਾ ਖਾਸ ਤੌਰ 'ਤੇ ਹਿੰਦੁਸਤਾਨ ਦੀ ਪਹਿਲੀ ਜ਼ਰੂਰਤ ਸੀ ਜੋ ਪਹਿਲਾਂ ਗੁਰੂ ਜੀ ਦੀ ਕਰਣੀ ਤੋਂ ਹੀ ਸਾਕਾਰ ਹੋਇਆ। ਹਰ ਮਜ਼੍ਹਬ ਵਾਲੇ ਨੇ, ਹਰ ਪੰਥ ਵਾਲੇ ਨੇ, ਹਰ ਫਿਰਕੇ ਦੇ ਆਗੂਆਂ ਨੇ ਇਹ ਆਪਣੇ ਵਿਚਾਰ ਵਿਚ ਲਿਆਂਦਾ ਕਿ ਜੇ ਨਾਨਕ ਸਾਡੇ ਵਿਚ ਹੋਵੇ, ਤਾਂ ਸਾਡੀ ਪ੍ਰਭਤਾ ਵਧਦੀ ਹੈ। ਕਾਦਿਆਨੀ ਫ਼ਿਰਕੇ ਵਾਲੇ ਸੱਜਣ ਇਹ ਮੰਨਦੇ ਹਨ ਕਿ ਬਾਬਾ ਨਾਨਕ ਮੁਸਲਮਾਨ ਸੀ। ਸ਼ੁਰੂ-ਸ਼ੁਰੂ ਵਿਚ ਤਾਂ ਚਰਚਾਵਾਦ ਰਾਹੀਂ ਕਾਦਿਆਨੀ ਭਾਈਆਂ ਨੇ ਇਹ ਲਹਿਰ ਹੀ ਚਲਾ ਦਿੱਤੀ ਸੀ। ਕਈ ਸਿੱਖ ਇਸ ਗੱਲ ਤੋਂ ਚਿੜਦੇ ਸਨ, ਨਰਾਜ਼ ਹੁੰਦੇ ਸਨ, ਪਰ ਮੈਂ ਹਮੇਸ਼ਾਂ ਇਹ ਖ਼ਿਆਲ ਕਰਦਾ ਰਿਹਾ ਹਾਂ ਕਿ ਸਤਿਗੁਰੂ ਨਾਨਕ ਦੀ ਵਡਿਆਈ ਹੀ ਇਹ ਹੈ ਕਿ ਉਸ ਨੂੰ ਸਾਰੇ ਆਪਣਾ ਸਮਝਦੇ ਹਨ ਅਤੇ ਸਾਡੇ ਤੋਂ ਵੀ ਵਧੀਕ ਸ਼ਰਧਾ ਨਾਲ ਸਤਿਕਾਰ ਕਰਦੇ ਹਨ। ਕਾਦਿਆਨੀ ਮੁਸਲਮਾਨਾਂ ਦਾ ਸ੍ਰੀ ਗੁਰੂ ਨਾਨਕ ਸਾਹਿਬ ਨੂੰ ਮੁਸਲਮਾਨ ਮੰਨਣਾ ਉਨ੍ਹਾਂ ਦੇ ਗੁਰੂ-ਪਨ ਵਿਚ ਕੋਈ ਫਰਕ ਨਹੀਂ ਪਾਉਂਦਾ, ਸਗੋਂ ਉਨ੍ਹਾਂ ਦੇ ਜਗਤ-ਗੁਰੂ ਹੋਣ ਦਾ

ਸਬੂਤ ਦਿੰਦਾ ਹੈ। ਗੁਰੂ ਜੀ ਦੀ ਬਾਣੀ ਜਗਤ ਲਈ ਹੈ— *ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ* ਸ੍ਰੀ ਗੁਰੂ ਨਾਨਕ ਸਾਹਿਬ ਜੀ ਦਾ ਖ਼ਿਆਲ ਸੀ ਕਿ ਸਾਧਾਰਨ ਮਨੁੱਖ ਦਾ ਹਿਰਦਾ ਸਾਫ਼ ਸਲੇਟ ਹੈ ਜਿਸ 'ਤੇ ਉਘੜਵੇਂ ਪੂਰਨੇ ਪਾਏ ਜਾ ਸਕਦੇ ਹਨ, ਪਰ ਆਗੂਆਂ ਦੇ ਖਾਸ ਕਰਕੇ ਧਾਰਮਿਕ ਆਗੂਆਂ ਦੇ ਮਨ ਪ੍ਰਭਤਾ ਦੀ ਮੈਲ ਨਾਲ ਬਹੁਤ ਮੈਲੇ ਹੋ ਚੁੱਕੇ ਹਨ। ਓਥੇ ਦੂਣੇ ਯਤਨ ਦੀ ਲੋੜ ਹੈ, ਇਕ ਮੈਲ ਧੋਣੀ ਤੇ ਫਿਰ ਸਾਫ ਪੂਰਨੇ ਪਾਣੇ।

ਇਸੇ ਵਾਸਤੇ ਗੁਰੂ ਜੀ ਨੇ ਬਹੁਤਾ ਆਗੂਆਂ ਨੂੰ ਸੰਬੋਧਨ ਕੀਤਾ। ਕਾਜ਼ੀ, ਪਾਂਧੇ, ਮੌਲਾਣੇ, ਜੋਗੀ, ਸਿੱਧ ਉਨ੍ਹਾਂ ਦੇ ਸੁਧਾਰਕ ਤੀਰਾਂ ਦਾ ਨਿਸ਼ਾਨਾ ਰਹੇ। ਸਾਧਾਰਨ ਬੰਦਿਆਂ ਨੂੰ ਉਨ੍ਹਾਂ ਨੇ ਬੜੀ ਨਿਮਰਤਾ ਨਾਲ ਨਿਵਾਜਿਆ, ਪਰ ਦੂਸਰੇ ਪਾਸੇ ਬੜੀ ਸਖ਼ਤੀ ਤੇ ਕਰੜਾਈ ਤੋਂ ਕੰਮ ਲਿਆ। ਫੋਕੇ ਫ਼ਲਸਫ਼ੇ ਤੇ ਗਰੜ-ਗਿਆਨ ਦੀਆਂ ਗੁੰਝਲਾਂ ਵਿਚ ਫਸੇ ਹੋਏ ਲੋਕਾਂ ਨੂੰ ਸਿੱਧੇ ਰਾਹ 'ਤੇ ਲਿਆਉਣ ਲਈ ਇਸ ਮਿੱਠ-ਬੋਲੇ ਤੇ ਸਾਂਝੇ ਗੁਰੂ ਨੇ ਕਈਆਂ ਥਾਵਾਂ 'ਤੇ ਬੜੀ ਕਰੜੀ ਬੋਲੀ ਦੀ ਵਰਤੋਂ ਕੀਤੀ। ਮਨੁੱਖਤਾ ਅੰਦਰ ਹੰਕਾਰੀ ਭੇਖ ਧਾਰੀਆਂ ਲਈ— *ਮੂਰਖ ਗੰਢੁ ਪਵੈ ਮੁਹਿ ਮਾਰ* ਦਾ ਫਾਰਮੂਲਾ ਵਰਤਣਾ ਜ਼ਰੂਰੀ ਸੀ। ਮਨੁੱਖਤਾ ਨੂੰ ਤਿਆਗ ਕੇ ਮਨੁੱਖ ਜਾਤੀ ਵਿਚ ਵੰਡ ਖਾਣ ਵਾਲੇ ਜਾਤ ਅਭਿਮਾਨੀ ਨੂੰ ਭਗਤ ਕਬੀਰ ਜੀ ਨੇ ਕਿਹਾ— *ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ॥ ਤਉ ਆਨ ਬਾਟ ਕਾਹੇ ਨਹੀ ਆਇਆ॥* ਭਗਤ ਕਬੀਰ ਦੀ ਇਸ ਭਾਵ-ਪੂਰਵਕ ਪਰ ਕਰੜੀ ਤੇ ਸਪੱਸ਼ਟ ਸਾਹਿਤਕ ਚੋਟ ਨੂੰ ਜੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਬਾਣੀ ਦਾ ਰੁਤਬਾ ਦੇ ਦਿੱਤਾ ਤਾਂ ਇਸ ਆਸ਼ੇ ਸੰਬੰਧੀ ਪੰਜਵੇਂ ਗੁਰੂ ਦੇ ਸਾਹਮਣੇ ਪਹਿਲੇ ਸਤਿਗੁਰੂ ਦੀ ਬਾਣੀ ਤੇ ਵਿਚਾਰ ਜ਼ਰੂਰ ਸਨ। ਮਾਨਵਤਾ ਦੇ ਰਸਤੇ ਤੋਂ ਪਰੇ ਲੈ ਜਾਣ ਵਾਲੇ ਆਗੂਆਂ ਨੂੰ ਆਪ ਮਹਾਰਾਜ ਨੇ ਕਿਤਨੀ ਸਖ਼ਤ ਤਾੜਨਾ ਕੀਤੀ ਹੈ:

*ਕਾਦੀ ਕੂੜੁ ਬੋਲਿ ਮਲੁ ਖਾਇ॥ ਬ੍ਰਾਹਮਣੁ ਨਾਵੈ ਜੀਆ ਘਾਇ॥*
*ਜੋਗੀ ਜੁਗਤਿ ਨ ਜਾਣੈ ਅੰਧੁ॥ ਤੀਨੇ ਓਜਾੜੇ ਕਾ ਬੰਧੁ॥* *(ਪੰਨਾ ੬੬੨)*

ਇਹ ਤਿੰਨਾਂ ਦੀ ਗੱਲ ਹੈ; ਜੇ ਉਸ ਵੇਲੇ ਚੌਥਾ ਜਾਂ ਪੰਜਵਾਂ ਵੀ ਕੋਈ ਹੁੰਦਾ ਤਾਂ ਉਸ ਨੂੰ ਵੀ ਕਿਸੇ ਤਰ੍ਹਾਂ ਤਾੜਨਾ ਕਰਨੀ ਸੀ। ਜੇ ਉਸ ਵੇਲੇ ਗਿਆਨੀ, ਗ੍ਰੰਥੀ ਜਾਂ ਐਸੇ ਆਗੂਆਂ ਵਾਸਤੇ ਹੋਰ ਕੋਈ ਸ਼ਬਦ ਪ੍ਰਚਲਿਤ ਹੁੰਦਾ ਤਾਂ ਉਸ ਨੂੰ ਵੀ ਕਿਸੇ ਤਰ੍ਹਾਂ ਸੰਬੋਧਨ ਕਰਨਾ ਸੀ ਤੇ ਸਹੀ ਰਸਤਾ ਵੀ ਦੱਸ ਦੇਣਾ ਸੀ— *ਸੋ ਜੋਗੀ ਜੋ ਜੁਗਤਿ ਪਛਾਣੈ॥ ਗੁਰ ਪਰਸਾਦੀ ਏਕੋ ਜਾਣੈ॥* ਉਪਰੋਕਤ ਆਗੂਆਂ ਦੇ ਧਾਰਮਿਕ ਜਾਂ ਮਜ਼ਬੀ ਨਿਸ਼ਚਿਆਂ 'ਤੇ ਗੁਰੂ ਜੀ ਨੇ ਚੋਟ ਨਹੀਂ ਕੀਤੀ। ਇਨ੍ਹਾਂ ਪ੍ਰਚਾਰਕਾਂ ਦੇ ਅਮਲੀ ਜੀਵਨ ਤੇ ਪ੍ਰਚਾਰ ਢੰਗ ਨੂੰ ਸੁਧਾਰਨ ਦਾ ਯਤਨ ਕੀਤਾ ਤੇ ਮਜ਼ਬ ਦੇ ਨਾਮ ਉੱਤੇ ਮਨੁੱਖੀ ਵਿਤਕਰਿਆਂ ਦੇ ਘ੍ਰਿਣਿਤ ਫਰਕਾਂ ਨੂੰ ਭੰਡਿਆ ਹੈ। ਸਮਝ ਲਓ ਕਿ ਮਨੁੱਖਤਾ ਨੂੰ ਚਮਕਾਉਣ ਵਾਸਤੇ ਸ੍ਰੀ ਗੁਰੂ ਨਾਨਕ ਸਾਹਿਬ ਨੇ ਆਪਣੇ ਉਪਦੇਸ਼ਾਂ ਦਾ ਸਪਸ਼ਟ ਤੇ ਬਾ-ਅਸਰ ਤਰੀਕਾ ਵੀ ਇਕ ਤਰ੍ਹਾਂ ਨਾਲ ਬਦਲ ਦਿੱਤਾ। ਸ੍ਰੀ ਗੁਰੂ ਨਾਨਕ ਸਾਹਿਬ ਨੇ ਸਿੱਧੇ ਤਰੀਕੇ ਨਾਲ ਸੱਜਣ ਠੱਗ ਨੂੰ ਵੀ ਠੱਗ ਆਖ ਕੇ ਉਸ ਦਾ ਮਨ ਨਹੀਂ ਦੁਖਾਇਆ ਸਗੋਂ "ਸੱਜਣ" ਦੀ ਵਿਆਖਿਆ ਕਰ ਦਿੱਤੀ ਹੈ ਤੇ ਉਸ ਨੂੰ ਖ਼ੁਦ ਸੋਚਣ ਦਾ ਮੌਕਾ ਦਿੱਤਾ। ਜਗਨਨਾਥ ਦੇ ਪੁਜਾਰੀਆਂ ਤੇ ਹਰੀਦਵਾਰ ਦੇ ਪਾਂਡਿਆਂ ਨੂੰ ਰੱਬ ਦਾ ਸਹੀ

ਰਸਤਾ ਤਰੀਕੇ ਨਾਲ ਵਿਖਾ ਦਿੱਤਾ, ਪਰ ਜਿਸ ਰਸਤੇ 'ਤੇ ਉਹ ਚੱਲ ਰਹੇ ਸਨ, ਉਸ ਦਾ ਸਿੱਧਾ ਖੰਡਨ ਨਹੀਂ ਕੀਤਾ, ਪਰ ਜਿੱਥੇ ਮਨੁੱਖਤਾ ਨੂੰ ਚੋਟ ਲਗਦੀ ਵੇਖੀ, ਉੱਥੇ ਬੜੀ ਹੀ ਬੇ-ਲਿਹਾਜ਼ੀ ਤੋਂ ਕੰਮ ਲਿਆ। ਫਿਰ ਵੀ ਜਿਸ ਵੇਲੇ ਗਿਆਨ ਚਰਚਾ ਦੀ ਗੱਲ ਚਲੀ ਤਾਂ ਆਪਣੇ ਵਿਚਾਰਾਂ ਨੂੰ ਦਲੀਲਾਂ ਨਾਲ ਦ੍ਰਿੜ੍ਹਾਇਆ। ਸੰਸਾਰ ਤੋਂ ਵੱਖਰੇ ਤੇ ਉੱਚੇ ਹੋ ਕੇ ਬਹਿਣ ਵਾਲੇ ਜੋਗੀਆਂ ਨੂੰ ਕਿਹਾ:

*ਗਲੀ ਜੋਗੁ ਨ ਹੋਈ॥*
*ਏਕ ਦ੍ਰਿਸਟਿ ਕਰਿ ਸਮਸਰਿ ਜਾਣੈ ਜੋਗੀ ਕਹੀਐ ਸੋਈ॥ਰਹਾਉ॥ (ਪੰਨਾ ੭੩੦)*

ਪਾਕ ਤੇ ਪਲੀਤ ਦਾ ਫ਼ਰਕ ਪਾਣ ਵਾਲੇ ਕਾਜ਼ੀ ਨੂੰ ਕਿਹਾ:

*ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ॥*
*ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ॥ (ਪੰਨਾ ੧੪੦)*

ਮਨੁੱਖਾਂ ਵਿਚ ਨੀਚ-ਊਚ ਦਾ ਜਾਤੀ ਵਿਤਕਰਾ ਪਾਉਣ ਵਾਲੇ ਨੂੰ ਕਿਹਾ, ਬਈ ਨਾਨਕ ਤੇ ਨੀਚਾਂ ਤੋਂ ਵੀ ਨੀਚ ਸੱਦੇ ਜਾਣ ਵਾਲਿਆਂ ਦਾ ਸੰਗੀ ਹੈ। ਫਿਰ ਇਨ੍ਹਾਂ ਦੇ ਸੰਗੀ ਹੋਣ ਦਾ ਉਹੀ ਬੁਨਿਆਦੀ ਕਾਰਨ ਦੱਸਿਆ ਹੈ:

*ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ॥ (ਪੰਨਾ ੧੫)*

ਭਾਈ ਗੁਰਦਾਸ ਜੀ ਨੇ ਤਾਂ ਭਗਤੀ-ਭਾਵ ਵਿਚ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਮਾਨਵਤਾਵਾਦ ਨੂੰ ਆਪਣੀ ਬਾਣੀ ਵਿਚ ਉਜਾਗਰ ਕੀਤਾ ਹੈ, ਪਰ ਮਸ਼ਹੂਰ ਫ਼ਿਲਾਸਫ਼ੀ ਸ਼ਾਇਰ ਡਾ. ਇਕਬਾਲ ਦੀ ਕਥਨੀ ਨੂੰ ਵਾਕਿਆਤ ਉੱਤੇ ਨਿਰਭਰ ਸਮਝਣਾ ਚਾਹੀਦਾ ਹੈ:

"ਆਹ, ਸ਼ੂਦਰ ਕੇ ਲੀਏ ਹਿੰਦੋਸਤਾਂ ਗ਼ਮਖ਼ਾਨਾ ਹੈ। ਦਰਦੇ ਇਨਸਾਨੀ ਸੇ ਇਸ ਬਸਤੀ ਕਾ ਦਿਲ ਬੇਗਾਨਾ ਹੈ।" ਭਾਈ ਗੁਰਦਾਸ ਜੀ ਵਾਂਗ ਹੀ ਇਕਬਾਲ ਦਾ ਵੀ ਖ਼ਿਆਲ ਹੈ ਕਿ ਮਨੁੱਖੀ ਦਰਦ ਨਾਲ ਭਰਪੂਰ ਮਨ ਨੂੰ ਲੈ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਮੈਦਾਨ ਵਿਚ ਆਏ। ਮੇਰੇ ਇਸ ਲੇਖ ਦੀ ਬੁਨਿਆਦੀ ਗੱਲ ਨੂੰ ਇਕਬਾਲ ਨੇ ਇਹ ਆਖ ਕੇ ਮੰਨਿਆ ਹੈ:— *ਫਿਰ ਉੱਠੀ ਆਖਰ ਸਦਾ ਤੌਹੀਦ ਕੀ ਪੰਜਾਬ ਸੇ। ਹਿੰਦ ਕੋ ਇਕ ਮਰਦ-ਏ-ਕਾਮਿਲ ਨੇ ਜਗਾਇਆ ਖਾਬ ਸੇ।* ਗੁਰੂ ਨਾਨਕ ਦੇ ਮਾਨਵਤਾਵਾਦ ਨੂੰ ਇਕਬਾਲ ਨੇ ਵੀ 'ਤੌਹੀਦ' ਦੇ ਉਸੇ ਕੇਂਦਰ ਨਾਲ ਜੋੜਿਆ ਹੈ ਜੋ ਮੇਰੇ ਲੇਖ ਦਾ ਤੱਤ ਹੈ।

ਅੱਜ ਪੰਜ ਸੌ ਸਾਲ ਗਏ ਹਨ, ਸਾਇੰਸ ਨੇ ਕਈ ਨਵੀਆਂ ਕਾਢਾਂ ਕੱਢੀਆਂ ਹਨ। ਉਹ ਨਵੀਆਂ ਕਾਢਾਂ ਸਚਾਈ ਦਾ ਫੈਲਾਓ ਹੈ। ਹਿਸਾਬ ਦੇ ਕਈ ਨਵੇਂ ਤਰੀਕੇ ਨਿਕਲੇ ਹਨ। ਪਰ ਦੋ ਤੇ ਦੋ ਚਾਰ ਹੀ ਰਹੇ ਹਨ। ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਮਾਨਵਤਾਵਾਦ ਦੀ ਨੀਂਹ ਜਿਸ ਬੁਨਿਆਦ 'ਤੇ ਰੱਖੀ ਹੈ ਉਹ ਪੱਕੀ ਹੈ, ਸਮਾਂ ਉਸ ਨੂੰ ਪੁਰਾਣੀ ਨਹੀਂ ਕਰ ਸਕਿਆ। ਸੰਸਾਰ ਨੂੰ ਤੇ ਖਾਸ ਕਰ ਸਾਡੇ ਦੇਸ਼ ਨੂੰ ਪੱਕੀਆਂ ਬੁਨਿਆਦਾਂ 'ਤੇ ਕਾਇਮ ਮਾਨਵਤਾਵਾਦ ਦੀ ਅੱਜ ਵੀ ਉਤਨੀ ਹੀ ਲੋੜ ਹੈ, ਜਿਤਨੀ ਪੰਜ ਸੌ ਸਾਲ ਪਹਿਲਾਂ ਸੀ।

*ਪੰਜਾਬੀ ਦੁਨੀਆ* ਵਿੱਚੋਂ ਧੰਨਵਾਦ ਸਹਿਤ (੧੯੬੯)

■

# ਸ੍ਰੀ ਗੁਰੂ ਅੰਗਦ ਦੇਵ ਜੀ

*-ਡਾ. ਰਛਪਾਲ ਸਿੰਘ**

ਸ੍ਰੀ ਗੁਰੂ ਅੰਗਦ ਦੇਵ ਜੀ, ਜਿਨ੍ਹਾਂ ਨੇ ਗੁਰੂ-ਹੁਕਮਾਂ ਨੂੰ ਪਛਾਨਿਆ, ਸੁਣਿਆ, ਮੰਨਿਆ ਅਤੇ ਆਪਣੇ ਮਨ ਵਿਚ ਇਸ ਦੀ ਪ੍ਰਪੱਕਤਾ ਬਣਾਈ ਰੱਖੀ। ਗੁਰੂ ਹੁਕਮ ਪ੍ਰਾਪਤ ਕਰ ਕੇ, ਆਪ ਜੀ ਨੇ ਆਪਣਾ ਤਨ, ਮਨ, ਧਨ ਗੁਰੂ ਸੇਵਾ ਹਿੱਤ ਆਪਣੇ ਗੁਰੂ ਨੂੰ ਅਰਪਣ ਕਰ ਦਿੱਤਾ। ਆਪਣੀ ਮੱਤ ਛੱਡ ਕੇ, ਗੁਰੂ ਦੀ ਮੱਤ (ਹੁਕਮ) ਅਨੁਸਾਰ ਸਮੁੱਚਾ ਜੀਵਨ ਜੀਵਿਆ। ਅਜਿਹੇ ਸਮਰੱਥ ਗੁਰੂ, ਸ੍ਰੀ ਗੁਰੂ ਅੰਗਦ ਦੇਵ ਜੀ ਦੇ ਹੁਕਮ ਮੰਨਣ ਦੀ ਉਦਾਹਰਨ, ਕੇਵਲ ਆਪਣੀ ਮਿਸਾਲ ਆਪ ਹੀ ਹੈ। ਜਿੰਨਾ ਚਿਰ ਆਪ 'ਭਾਈ ਲਹਿਣਾ ਜੀ' ਦੇ ਰੂਪ ਵਿਚ ਰਹੇ, ਉਹ ਜੀਵਨ ਹੋਰ ਸੀ। ਮਨ ਅਸ਼ਾਂਤ ਸੀ, ਕਚਿਆਈ ਸੀ, ਪਰੰਤੂ ਨਿਰੰਕਾਰੀ ਜੋਤ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਪਾਵਨ-ਪਾਰਸ-ਛੋਹ ਨੇ ਆਪ ਜੀ ਨੂੰ 'ਲਹਿਣਾ' ਤੋਂ 'ਸ੍ਰੀ ਗੁਰੂ ਅੰਗਦ ਦੇਵ ਜੀ' ਬਣਾ ਦਿੱਤਾ। ਗੁਰੂ ਸੇਵਕ ਹੁਕਮ ਮੰਨ ਕੇ, ਗੁਰੂ ਰੂਪ ਹੋ ਗਿਆ। ਦੋਵਾਂ (ਗੁਰੂ-ਚੇਲੇ) ਵਿਚ ਰਤੀ ਭਰ ਵੀ ਫ਼ਰਕ ਨਾ ਰਿਹਾ। ਇਹ ਸਭ ਗੁਰੂ ਹੁਕਮ ਮੰਨਣ ਦੀ ਹੀ ਵਡਿਆਈ ਸੀ:

*ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ॥ (ਪੰਨਾ ੯੧੮)*

ਜਿੱਥੇ ਵਾਸਤਵ ਹੁਕਮ ਮੰਨਣ ਦੀ ਗੱਲ ਆ ਜਾਂਦੀ ਹੈ, ਉੱਥੇ ਸਵੈ-ਇੱਛਾ ਜਾਂ ਹਾਨ-ਲਾਭ ਦੀਆਂ ਗੱਲਾਂ ਦੂਰ ਹੋ ਜਾਂਦੀਆਂ ਹਨ। ਉਦਾਹਰਨ ਵਜੋਂ ਸ੍ਰੀ ਗੁਰੂ ਅੰਗਦ ਦੇਵ ਜੀ ਦੁਆਰਾ ਗੁਰੂ ਹੁਕਮ ਕਮਾਉਣ ਦੀਆਂ ਕੁਝ ਕੁ ਵੰਨਗੀ-ਮਾਤਰ ਘਟਨਾਵਾਂ ਪ੍ਰਸਤੁਤ ਹਨ:-

੧. ਜਦੋਂ ਭਾਈ ਲਹਿਣਾ ਜੀ ਨੇ ਬਹੁਤ ਕੀਮਤੀ ਤੇ ਵਧੀਆ ਬਸਤਰ ਪਹਿਨੇ ਹੋਏ ਸਨ, ਉਸ ਸਮੇਂ ਪੂਰੇ ਗੁਰੂ ਦਾ ਹੁਕਮ ਮਿਲਣ ਦੀ ਹੀ ਦੇਰ ਸੀ, ਭਾਈ ਲਹਿਣਾ ਜੀ ਨੇ ਝੋਨੇ ਦੇ ਖੇਤਾਂ ਵਿੱਚੋਂ ਚਿੱਕੜ ਨਾਲ ਚੋਂਦੀ ਹੋਈ ਨਦੀਨ ਦੀ ਪੰਡ ਸਿਰ ਉੱਤੇ ਚੁੱਕ ਕੇ ਲਿਆਂਦੀ ਤੇ ਆਪਣੇ ਮਨ ਵਿਚ ਰਤੀ ਭਰ ਵੀ 'ਹਉਂ' ਨਾ ਆਉਣ ਦਿੱਤੀ। ਗੁਰੂ ਹੁਕਮ ਵਿਚ ਮਨ ਦੀ ਪ੍ਰਸੰਨਤਾ ਪ੍ਰਾਪਤ ਕੀਤੀ।

੨. ਚਿੱਕੜ ਵਿਚ ਜਦੋਂ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਕਟੋਰਾ (ਕੌਲੀ) ਸੁੱਟ ਦਿੱਤੀ ਤਾਂ ਭਾਈ ਲਹਿਣਾ ਜੀ ਨੂੰ ਹੁਕਮ ਕੀਤਾ ਕਿ ਕਟੋਰੇ ਨੂੰ ਬਾਹਰ ਕੱਢ ਕੇ ਲਿਆਵੇ। ਸੇਵਕ ਨੇ ਚਿੱਕੜ ਵਿੱਚੋਂ ਕਟੋਰਾ ਕੱਢ ਕੇ ਗੁਰੂ ਹੁਕਮ ਮੰਨਣ ਦੀ ਬਖ਼ਸ਼ਿਸ਼ ਪ੍ਰਾਪਤ ਕੀਤੀ।

**ਮਾਰਫ਼ਤ: ਜੋਗਾ ਸਿੰਘ ਦੀ ਹੱਟੀ, ਪਿੰਡ ਕੈਲੇ ਕਲ੍ਹਾਂ, ਡਾਕ: ਘੁੰਮਣ ਕਲ੍ਹਾਂ (ਨੌਸ਼ਹਿਰਾ ਮੱਝਾ ਸਿੰਘ) ਜ਼ਿਲ੍ਹਾ ਗੁਰਦਾਸਪੁਰ-੧੪੩੫੧੮*

੩. ਜਦੋਂ ਕਰਤਾਰਪੁਰ ਦੀ ਧਰਮਸ਼ਾਲਾ ਵਿੱਚੋਂ ਮਰੀ ਹੋਈ ਚੂਹੀ ਕੱਢ ਕੇ ਬਾਹਰ ਸੁੱਟਣ ਦਾ ਹੁਕਮ ਮਿਲਿਆ ਤਾਂ ਭਾਈ ਲਹਿਣਾ ਜੀ ਨੇ ਤੁਰੰਤ ਹੁਕਮ ਮੰਨਿਆ। ਜਦੋਂ ਕਿ ਇਹ ਕੰਮ ਗੁਰੂ-ਪੁੱਤਰਾਂ ਨੇ ਕਰਨ ਤੋਂ ਨਾਂਹ ਕਰ ਦਿੱਤੀ ਸੀ ਕਿ ਮਰੀ ਚੂਹੀ ਫੜ ਕੇ ਬਾਹਰ ਸੁੱਟਣਾ ਨੌਕਰਾਂ ਦਾ ਕੰਮ ਹੈ।

੪. ਰਾਤ ਸਮੇਂ ਗੁਰੂ ਜੀ ਨੇ ਪੁੱਤਰਾਂ ਸਮੇਤ ਹੋਰ ਸਿੱਖਾਂ ਨੂੰ ਪੁੱਛਿਆ ਕਿ, "ਰਾਤ ਕਿੰਨੀ ਲੰਘ ਗਈ ਹੈ ਤੇ ਕਿੰਨੀ ਕੁ ਰਹਿੰਦੀ ਹੈ?" ਸਭ ਨੇ ਆਪਣੀ-ਆਪਣੀ ਮੱਤ ਅਨੁਸਾਰ, ਕਿਸੇ ਨੇ "ਪਹਿਰ ਰਾਤ ਗਈ" ਕਿਹਾ, ਕਿਸੇ ਨੇ "ਅੱਧੀ ਰਾਤ ਬੀਤ ਗਈ" ਕਿਹਾ, ਪਰ ਭਾਈ ਲਹਿਣਾ ਜੀ ਦਾ ਉੱਤਰ ਵੱਖਰਾ ਹੀ ਸੀ। ਉਨ੍ਹਾਂ ਕਿਹਾ, "ਸਤਿਗੁਰੂ ਜੀ! ਤੇਰੇ ਭਾਣੇ ਵਿਚ ਜਿੰਨੀ ਰਾਤ ਬੀਤਣੀ ਸੀ ਬੀਤ ਗਈ ਅਤੇ ਜਿੰਨੀ ਰਾਤ ਤੇਰੇ ਭਾਣੇ ਵਿਚ ਰਹਿੰਦੀ ਹੈ, ਉਹ ਅਜੇ ਬਾਕੀ ਹੈ ਜੀ।"

੫. ਪੋਹ-ਮਾਘ ਦੀ ਅਤਿ ਠੰਡੀ ਕਾਲੀ ਰਾਤ ਨੂੰ ਗੁਰੂ ਜੀ ਨੇ ਸਿੱਖਾਂ/ਪੁੱਤਰਾਂ ਨੂੰ ਹੁਕਮ ਕੀਤਾ ਕਿ ਢੱਠੀ ਹੋਈ ਕੰਧ ਉਸਾਰੋ। ਸਭ ਨੇ ਠੰਡ ਅਤੇ ਰਾਤ ਕਾਰਨ ਨਾਂਹ-ਨੁੱਕਰ ਕੀਤੀ, ਪਰ ਭਾਈ ਲਹਿਣਾ ਜੀ ਧੰਨ ਹਨ, ਜਿਨ੍ਹਾਂ ਨੇ ਗੁਰੂ ਹੁਕਮ ਮਿਲਦਿਆਂ ਸਾਰ ਹੀ ਅੱਧੀ ਰਾਤ ਨੂੰ ਹੀ ਕੰਧ ਦੀ ਉਸਾਰੀ ਸ਼ੁਰੂ ਕਰ ਦਿੱਤੀ।

੬. ਅੱਧੀ ਰਾਤ ਨੂੰ ਗੁਰੂ ਜੀ ਨੇ ਬਸਤਰ ਧੋ ਕੇ ਲਿਆਉਣ ਦਾ ਹੁਕਮ ਕੀਤਾ। ਨੀਂਦ ਤੇ ਰਾਤ ਕਾਰਨ ਬਾਕੀ ਸਭ ਨੇ ਕਈ ਬਹਾਨੇ ਲਗਾਏ, ਪਰ ਭਾਈ ਲਹਿਣਾ ਜੀ ਨੇ ਆਪਣੇ ਮਾਲਕ ਦਾ ਹੁਕਮ ਮਿਲਦੇ ਸਾਰ ਹੀ ਰਾਤ ਵੇਲੇ ਹੀ ਬਸਤਰ ਧੋ ਕੇ ਲਿਆਂਦੇ।

ਇੱਥੇ ਹੀ ਬਸ ਨਹੀਂ, ਭਾਈ ਲਹਿਣਾ ਜੀ ਦੇ ਹਰ ਸੁਆਸ-ਗਿਰਾਸ ਵਿਚ ਗੁਰੂ ਨਾਮ ਵੱਸਿਆ ਹੋਇਆ ਸੀ। ਨਾਮ-ਸਿਮਰਨ ਤਾਂ ਉਨ੍ਹਾਂ ਦੇ ਜਾਗਦਿਆਂ, ਸੁੱਤਿਆਂ ਤੇ ਸੇਵਾ ਕਰਦਿਆਂ ਹੋਇਆਂ ਹਰ ਦਮ ਚੱਲਦਾ ਹੀ ਰਹਿੰਦਾ ਸੀ। ਨਾਮ-ਸਿਮਰਨ, ਗੁਰਬਾਣੀ ਅਤੇ ਗੁਰੂ ਹੁਕਮ ਹੀ ਉਨ੍ਹਾਂ ਦੀ ਜਿੰਦ-ਜਾਨ ਸੀ। ਇਸ ਤੋਂ ਬਿਨਾ ਸਭ ਪ੍ਰਕਾਰੀ ਵਿਕਾਰ ਅਤੇ ਵੱਡਾ ਰੋਗ 'ਹਉਮੈਂ' ਤਾਂ ਉਨ੍ਹਾਂ ਨੇ ਚਕਨਾਚੂਰ ਕਰ ਕੇ, ਉਨ੍ਹਾਂ ਦਾ ਨਾਮ-ਓ-ਨਿਸ਼ਾਨ ਹੀ ਮਿਟਾ ਦਿੱਤਾ ਸੀ। ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਜਦੋਂ ਸਭ ਕਸਵੱਟੀਆਂ ਲਗਾ ਕੇ ਪਰਖ ਲਿਆ ਕਿ ਭਾਈ ਲਹਿਣਾ ਜੀ ਹੁਣ 'ਸੰਪੂਰਨ' ਹੋ ਗਏ ਹਨ, ਤਾਂ ਗੁਰੂ ਜੀ ਅਤਿ-ਪ੍ਰਸੰਨ ਹੋਏ। ਭਾਈ ਲਹਿਣਾ ਜੀ ਵਿੱਚੋਂ ਮਨਮੱਤ ਤਾਂ ਬਿਲਕੁਲ ਖ਼ਤਮ ਹੀ ਹੋ ਚੁੱਕੀ ਸੀ ਅਤੇ ਗੁਰੂ ਮੱਤ ਹੀ ਉਨ੍ਹਾਂ ਦਾ ਸਾਹ ਅਤੇ ਜਾਨ ਸੀ। ਸਰਬ-ਕਲਾ ਸਮਰੱਥ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਭਾਈ ਲਹਿਣਾ ਜੀ ਦੀ ਘਾਲਣਾ (ਹੁਕਮ ਮੰਨਣ) 'ਤੇ ਇੰਨੇ ਤਰੁੱਠੇ ਕਿ ਉਨ੍ਹਾਂ ਨੇ ਸੇਵਕ ਨੂੰ ਘੁੱਟ ਕੇ ਗਲਵਕੜੀ ਵਿਚ ਲੈ ਲਿਆ, ਅਥਾਹ ਪਿਆਰ ਕੀਤਾ। ਜਿਵੇਂ ਕੋਈ ਪਿਤਾ ਆਪਣੇ ਅਤਿ ਪਿਆਰੇ ਲਾਡਲੇ ਪੁੱਤਰ ਨੂੰ ਕਰਦਾ ਹੈ। ਗੁਰੂ ਜੀ ਨੇ ਭਾਈ ਲਹਿਣਾ ਜੀ ਦੀ ਪਿੱਠ 'ਤੇ ਥਾਪੀ

ਦਿੱਤੀ ਤੇ ਰੱਬੀ ਬਖ਼ਸ਼ਿਸ਼ਾਂ ਦੇ ਸਭ ਭੰਡਾਰੇ ਉਨ੍ਹਾਂ ਦੇ ਹਵਾਲੇ ਕਰ ਦਿੱਤੇ। ਗੁਰੂ ਜੀ ਨੇ ਆਪਣੇ ਅੰਗ ਨਾਲ ਲਾ ਕੇ ਭਾਈ ਲਹਿਣਾ ਜੀ ਨੂੰ 'ਗੁਰੂ ਅੰਗਦ' ਬਣਾ ਦਿੱਤਾ ਤੇ ਗੁਰਿਆਈ ਬਖ਼ਸ਼ ਦਿੱਤੀ।

ਇਹ ਕੋਈ ਛੋਟੀ ਜਿਹੀ ਗੱਲ ਨਹੀਂ ਸੀ। ਗੱਲਾਂ, ਚੁਤਰਾਈਆਂ ਤੇ ਚੌਧਰਾਂ ਨਾਲ ਤਾਂ ਸਾਰੇ ਵੱਡੇ ਬਣਦੇ ਹਨ। ਪਰ *ਤਖਤਿ ਰਾਜਾ ਸੋ ਬਹੈ ਜਿ ਤਖਤੈ ਲਾਇਕ ਹੋਈ* ਗੁਰਮਤਿ ਦੇ ਅਟੱਲ ਕਥਨ ਅਨੁਸਾਰ ਗੁਰੂ-ਹੁਕਮ ਮੰਨਣ ਵਿਚ ਹੀ ਸਭ ਵਡਿਆਈਆਂ ਹਨ। ਸ੍ਰੀ ਗੁਰੂ ਅੰਗਦ ਦੇਵ ਜੀ ਨੇ ਦੀ ਰੱਬੀ ਦਾਤ ਪ੍ਰਾਪਤ ਕਰ ਕੇ, ਫਿਰ ਵੀ ਰਹਿੰਦੀ ਆਯੂ ਗੁਰੂ-ਹੁਕਮ ਵਿਚ ਹੀ ਲਗਾਈ। ਸੰਗਤ ਅਤੇ ਪੰਗਤ ਦੀ ਮਰਯਾਦਾ ਕਾਇਮ ਰੱਖੀ। ਨਾਮ-ਬਾਣੀ ਦੇ ਅਭਿਆਸ ਲਈ 'ਸਤਿਸੰਗਤ' ਦਾ ਜੋੜ-ਮੇਲ ਨਿਰੰਤਰ ਬਣਾਈ ਰੱਖਿਆ। ਗੁਰਮੁਖੀ ਲਿਪੀ ਨੂੰ ਪ੍ਰਚਾਰਨ ਤੇ ਪ੍ਰਸਾਰਨ ਹਿੱਤ ਸ਼ਲਾਘਾਯੋਗ ਕਾਰਜ ਕੀਤੇ। ਸ੍ਰੀ ਗੁਰੂ ਅੰਗਦ ਦੇਵ ਜੀ ਨੌਜਵਾਨ ਬੱਚਿਆਂ ਦੀ ਸਰੀਰਿਕ ਕਸਰਤ ਅਤੇ ਮਜ਼ਬੂਤੀ ਵਾਸਤੇ ਅਖਾੜੇ ਲਗਾ ਕੇ, ਮਾਨਸਿਕ ਤੰਦਰੁਸਤੀ ਦੇ ਨਾਲ-ਨਾਲ ਸਰੀਰਿਕ ਅਰੋਗਤਾ ਲਈ ਵੀ ਪ੍ਰੇਰਿਤ ਕਰਦੇ। ਸ਼ੇਰ ਸ਼ਾਹ ਸੂਰੀ ਤੋਂ ਮਾਰ ਖਾ ਕੇ ਜਦ ਹਮਾਯੂੰ ਗੁਰੂ-ਦਰਸ਼ਨਾਂ ਲਈ ਆਇਆ, ਤਾਂ ਗੁਰੂ ਜੀ ਨੇ ਹਮਾਯੂੰ ਬਾਦਸ਼ਾਹ ਵੱਲ ਧਿਆਨ ਨਾ ਦਿੱਤਾ। ਜਦ ਹਮਾਯੂੰ ਆਪਣੀ ਹੇਠੀ ਜਾਣ ਕੇ ਗੁਰੂ ਜੀ ਉੱਪਰ ਤਲਵਾਰ ਉਠਾਉਣ ਲੱਗਾ ਤਾਂ ਸ਼ਾਂਤ ਚਿੱਤ, ਨਿਰਭਉ ਗੁਰੂ ਜੀ ਨੇ ਮੁਸਕਰਾਉਂਦੇ ਹੋਏ ਕਿਹਾ, "ਜਿਹੜੀ ਤਲਵਾਰ ਫ਼ਕੀਰਾਂ ਉੱਤੇ ਚਲਾਉਣ ਲਈ ਕੱਢੀ ਜਾ ਰਹੀ ਹੈ, ਇਹ ਸ਼ੇਰ ਸ਼ਾਹ ਸੂਰੀ ਵੇਲੇ ਕਿੱਥੇ ਸੀ?" ਹਮਾਯੂੰ ਨੇ ਗ਼ਲਤੀ ਦੀ ਮੁਆਫੀ ਮੰਗੀ ਤੇ ਸਤਿਕਾਰ ਸਹਿਤ ਗੁਰੂ ਜੀ ਨੂੰ ਨਮਸਕਾਰ ਕੀਤੀ। ਸ੍ਰੀ ਗੁਰੂ ਅੰਗਦ ਦੇਵ ਜੀ ਨੇ ਗੁਰਿਆਈ ਦੀ ਜ਼ਿੰਮੇਵਾਰੀ ਲੱਗਭਗ ੧੩ ਸਾਲ ਨਿਭਾਈ ਅਤੇ ਆਪਣੀ ਬਾਣੀ ਵਿਚ ਗੁਰੂ-ਹੁਕਮ ਮੰਨਣ ਅਤੇ ਗੁਰੂ-ਹੁਕਮ ਦੀ ਸਰਵਉੱਚਤਾ ਸਬੰਧੀ ਅਨੇਕ ਉਦਾਹਰਨਾਂ ਪ੍ਰਸਤੁਤ ਕੀਤੀਆਂ। ਜਿਨ੍ਹਾਂ ਦੀਆਂ ਵੰਨਗੀ-ਮਾਤਰ ਉਦਾਹਰਨਾਂ ਪੇਸ਼ ਹਨ:

ਸਮੁੱਚੀ ਜ਼ਿੰਦਗੀ ਦੇ ਸਾਰ-ਤੱਤ ਵਜੋਂ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਮੁੱਢਲੇ ਰੂਪ ਵਿਚ ਪੂਰੇ ਗੁਰੂ ਦੀ ਲੋੜ 'ਤੇ ਜ਼ੋਰ ਦਿੱਤਾ ਹੈ:

*ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ॥*
*ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ॥* (ਪੰਨਾ ੪੬੩)

ਸੇਵਕ ਦਾ ਫ਼ਰਜ਼ ਹੈ ਕਿ ਉਹ ਪੂਰੇ ਗੁਰੂ ਨੂੰ ਪੂਰਾ ਕਰਕੇ ਹੀ ਜਾਣੇ। ਉਸ ਉੱਤੇ ਰਤੀ ਭਰ ਵੀ ਸ਼ੰਕਾ ਨਾ ਰੱਖੇ। ਜੇਕਰ ਸੇਵਕ ਗੁਰੂ ਨੂੰ ਨਮਸਕਾਰ ਵੀ ਕਰੇ ਤੇ ਹੁਕਮ ਵੀ ਨਾ ਮੰਨੇ (ਮਨਮਰਜ਼ੀ ਕਰੇ) ਤਾਂ ਉਹ ਸੇਵਾ ਵਿਅਰਥ ਹੈ:

*ਸਲਾਮੁ ਜਬਾਬੁ ਦੋਵੈ ਕਰੇ ਮੁੰਢਹੁ ਘੁਥਾ ਜਾਇ॥*
*ਨਾਨਕ ਦੋਵੈ ਕੂੜੀਆ ਥਾਇ ਨ ਕਾਈ ਪਾਇ॥* (ਪੰਨਾ ੪੭੪)

ਜੇਕਰ ਸੇਵਕ ਨੇ ਕੁਝ ਪ੍ਰਾਪਤ ਕਰਨਾ ਹੈ ਤਾਂ ਆਪਣਾ ਆਪ ਗਵਾ ਕੇ, ਸੇਵਾ ਕਰੇ। ਜਿਸ ਦੀ ਸੇਵਾ ਕਰੇ, ਉਸ ਨਾਲ ਤਨ, ਮਨ ਤੇ ਧਨ ਕਰਕੇ ਸਦੀਵੀ ਜੁੜਿਆ ਰਹੇ। ਉਸ ਦੇ ਹੁਕਮ ਵਿਚ ਰਹੇ, ਤਾਂ ਹੀ ਉਸ ਦੇ ਦਰ 'ਤੇ ਪ੍ਰਵਾਨ ਹੋ ਸਕਦਾ ਹੈ:

*ਆਪੁ ਗਵਾਇ ਸੇਵਾ ਕਰੇ ਤਾ ਕਿਛੁ ਪਾਏ ਮਾਨੁ॥*
*ਨਾਨਕ ਜਿਸ ਨੋ ਲਗਾ ਤਿਸੁ ਮਿਲੈ ਲਗਾ ਸੋ ਪਰਵਾਨੁ॥* *(ਪੰਨਾ ੪੭੪)*

ਸ੍ਰੀ ਗੁਰੂ ਅੰਗਦ ਦੇਵ ਜੀ ਅਨੁਸਾਰ ਸੇਵਕ ਤਾਂ ਸੇਵਕ ਹੀ ਹੈ, ਉਹ ਗੁਰੂ ਨੂੰ ਕੋਈ ਹੁਕਮ ਨਹੀਂ ਕਰ ਸਕਦਾ, ਜੇਕਰ ਗੁਰੂ ਤੋਂ ਕੁਝ ਪ੍ਰਾਪਤ ਕਰਨਾ ਹੈ, ਤਾਂ ਉਸ ਅੱਗੇ ਕੇਵਲ ਤੇ ਕੇਵਲ ਅਰਦਾਸ ਹੀ ਇਕ ਮਾਤਰ ਸਾਧਨ ਹੈ। ਜਿਸ ਦੀ ਅਰਦਾਸ ਗੁਰੂ ਜੀ ਦੇ ਦਰ 'ਤੇ ਪ੍ਰਵਾਨ ਹੋ ਜਾਵੇ, ਉਸ ਜਨ ਨੂੰ ਹੀ ਲੋਕ ਤੇ ਪ੍ਰਲੋਕ ਵਿਚ ਸ਼ਾਬਾਸ਼ ਮਿਲਦੀ ਹੈ। ਸੇਵਕ ਵੀ ਐਸਾ ਹੋਵੇ ਕਿ ਆਪਣੇ ਗੁਰੂ ਵਿਚ ਹੀ ਸਮਾ ਜਾਵੇ, ਆਪਣੀ ਹੋਂਦ ਕਦੇ ਵੀ ਨਾ ਜਣਾਵੇ।

ਗੁਰੂ ਸਾਹਿਬ ਦਾ ਪਾਵਨ ਬਚਨ ਹੈ ਕਿ ਸੇਵਕ ਦੇ ਵੱਸ ਵਿਚ ਵੀ ਕੀ ਹੈ ਕਿ ਉਹ ਗੁਰੂ ਦੇ ਹੁਕਮ ਦੀ ਕਮਾਈ ਕਰ ਸਕੇ, ਸਭ ਕੁਝ ਤਾਂ ਸਾਹਿਬ ਦੇ ਹੱਥ ਵਿਚ ਹੈ। ਜੇਕਰ ਸਾਹਿਬ ਦਇਆਲ ਹੋਵੇ, ਕਿਰਪਾ ਕਰੇ ਤਾਂ ਆਪਣੇ ਸੇਵਕ ਨੂੰ ਆਪਣਾ ਹੁਕਮ ਮੰਨਣ ਤੇ ਕਮਾਉਣ ਦੀ ਸਮਰੱਥਾ ਬਖ਼ਸ਼ੇ ਤੇ ਉਹ ਹੁਕਮ, ਗੁਰੂ ਦਰ 'ਤੇ ਪ੍ਰਵਾਨ ਹੋ ਜਾਵੇ ਤਾਂ ਕਿਤੇ ਉਸ ਖਸਮ ਦੇ ਦਰ-ਘਰ ਦੀ ਸੋਝੀ ਆਉਂਦੀ ਹੈ। ਦਰਅਸਲ ਇਹੀ ਕਠਿਨ ਮਾਰਗ ਹੈ *ਖੰਨਿਆਹੁ ਤਿਖੀ ਵਾਲਹੁ ਨਿਕੀ* ਵਾਲਾ ਗੁਰੂ ਜੀ ਦਾ ਪਾਵਨ ਬਚਨ ਹੈ:

*ਸਾਹਿਬੁ ਹੋਇ ਦਇਆਲੁ ਕਿਰਪਾ ਕਰੇ ਤਾ ਸਾਈ ਕਾਰ ਕਰਾਇਸੀ॥*
*ਸੋ ਸੇਵਕੁ ਸੇਵਾ ਕਰੇ ਜਿਸ ਨੋ ਹੁਕਮੁ ਮਨਾਇਸੀ॥*
*ਹੁਕਮਿ ਮੰਨਿਐ ਹੋਵੈ ਪਰਵਾਣੁ ਤਾ ਖਸਮੈ ਕਾ ਮਹਲੁ ਪਾਇਸੀ॥* *(ਪੰਨਾ ੪੭੧)*

■

## ਸਿੱਖ ਮਿਸ਼ਨ ਕਲਕੱਤਾ ਵੱਲੋਂ ਅੰਮ੍ਰਿਤ-ਸੰਚਾਰ

ਸ. ਜਗਮੋਹਨ ਸਿੰਘ, ਇੰਚਾਰਜ, ਸਿੱਖ ਮਿਸ਼ਨ ਕਲਕੱਤਾ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਬਰਨਪੁਰ, ਆਸਨਸੋਲ (ਪੱਛਮੀ ਬੰਗਾਲ) ਵਿਖੇ ਮਿਸ਼ਨ ਵੱਲੋਂ ੧੯ ਜਨਵਰੀ, ੨੦੧੯ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਵਿਚ ਕੁੱਲ ੨੭ ਪ੍ਰਾਣੀਆਂ ਨੇ ਖੰਡੇ-ਬਾਟੇ ਦੀ ਪਾਹੁਲ ਪ੍ਰਾਪਤ ਕੀਤੀ। ਇਸ ਮੌਕੇ ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਭੇਟਾ-ਰਹਿਤ ਦਿੱਤੇ ਗਏ।

# ਸ੍ਰੀ ਗੁਰੂ ਹਰਿਰਾਇ ਜੀ ਦਾ ਸਿੱਖ ਧਰਮ ਦੇ ਵਿਗਾਸ ਵਿਚ ਯੋਗਦਾਨ

*-ਡਾ. ਤੇਜਿੰਦਰ ਪਾਲ ਸਿੰਘ**

ਇਤਿਹਾਸ ਮਨੁੱਖੀ ਗਿਆਨ ਦੀ ਇਕ ਅਜਿਹੀ ਸ਼ਾਖਾ ਹੈ, ਜਿਸ ਵਿਚ ਘਟਨਾਵਾਂ ਨੂੰ ਕਾਲ ਦੀ ਨਿਰੰਤਰਤਾ ਵਿਚ ਰੱਖ ਕੇ ਸਮਝਿਆ ਜਾਂਦਾ ਹੈ। ਇਸ ਸੰਬੰਧ ਵਿਚ ਦਸ ਗੁਰੂ ਸਾਹਿਬਾਨ ਦੇ ਇਕ ਵਿਸ਼ੇਸ਼ ਸਮੇਂ (੧੪੬੯ ਤੋਂ ੧੭੦੮ ਈ.) ਦੌਰਾਨ ਹੋਏ ਆਗਮਨ ਨਾਲ ਇਕ ਨਵਾਂ ਅਧਿਆਇ ਸ਼ੁਰੂ ਹੁੰਦਾ ਹੈ। ਦਸ ਗੁਰੂ ਸਾਹਿਬਾਨ ਦਾ ਇਤਿਹਾਸ ਵਿਚ ਵਰਤਿਆ ਦੈਵੀ ਵਰਤਾਰਾ ਇਕ ਸੰਸਥਾਈ ਰੂਪ ਧਾਰਦਾ ਹੈ, ਜਿਸ ਅਧੀਨ ਸੰਪੂਰਨ ਰੂਪ ਵਿਚ ਸਿੱਖ ਧਰਮ 'ਪ੍ਰਗਟ' ਹੁੰਦਾ ਹੈ। ਸਿੱਖ ਸਿਧਾਂਤ ਅਨੁਸਾਰ ਸ੍ਰੀ ਗੁਰੂ ਨਾਨਕ ਸਾਹਿਬ ਜੀ ਧੁਰੋਂ ਪਠਾਇ 'ਪੂਰੇ ਪੁਰਖ' ਸਨ, ਜਿਨ੍ਹਾਂ ਨੇ ਆਪਣਾ ਸਰੀਰ ਵਟਾ ਕੇ ਦਸ ਜਾਮੇ ਧਾਰਨ ਕੀਤੇ :

*ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ॥ (ਪੰਨਾ ੯੬੬)*

ਸਿਧਾਂਤਕ ਪੱਧਰ ਉੱਤੇ ਗੁਰੂ ਸਾਹਿਬਾਨ ਦੇ ਇਤਿਹਾਸਿਕ ਪਰਿਪੇਖ ਦਾ ਸੰਬੰਧ ਦੈਵੀ 'ਜੁਗਤਿ' ਨਾਲ ਹੈ। ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਉਪਦੇਸ਼ ਸਮੁੱਚੀ ਕਾਇਨਾਤ ਲਈ ਹਨ। ਗੁਰੂ ਸਾਹਿਬ ਜਿੱਥੇ ਇੱਕੋ ਜੋਤ ਹਨ, ਉੱਥੇ ਦਸਾਂ ਹੀ ਰੂਪਾਂ ਵਿਚ ਉਨ੍ਹਾਂ ਦੀ ਜੁਗਤਿ ਵੀ ਇੱਕੋ ਹੈ। ਵੱਖੋ-ਵੱਖਰੇ ਸਮੇਂ ਵਿਚ ਉਨ੍ਹਾਂ ਨੇ ਸੰਸਾਰ ਨੂੰ ਵਿਲੱਖਣ ਸਿਧਾਂਤ (ਉਪਦੇਸ਼) ਬਖ਼ਸ਼ੇ।

ਇਸ ਲੇਖ ਵਿਚ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੁਆਰਾ ਸਿੱਖ ਧਰਮ ਦੇ ਵਿਗਾਸ ਵਿਚ ਪਾਏ ਯੋਗਦਾਨ ਬਾਰੇ ਵਿਚਾਰ ਕਰ ਰਹੇ ਹਾਂ। ਸ੍ਰੀ ਗੁਰੂ ਹਰਿਰਾਇ ਜੀ ਦਾ ਇਤਿਹਾਸਿਕ ਪੱਖ ਸਮਝਣ ਲਈ ਗੁਰਮਤਿ ਦੀ ਸਮੁੱਚੀ ਸਮਾਜਿਕ ਦ੍ਰਿਸ਼ਟੀ ਨੂੰ ਸਮਝਣਾ ਜ਼ਰੂਰੀ ਹੈ। ਜ਼ਿਕਰਯੋਗ ਹੈ ਕਿ ਗੁਰਮਤਿ ਨੇ ਸਮਾਜ ਪ੍ਰਤੀ ਉਦਾਸੀਨਤਾ ਨਹੀਂ ਸਿਖਾਈ ਅਤੇ ਨਾ ਹੀ ਇਸ ਵਿਚ ਖੱਚਤ ਹੋਣਾ ਪ੍ਰਵਾਨ ਕੀਤਾ ਹੈ। ਗੁਰਬਾਣੀ ਵਿਚ ਇਸ ਕਿਸਮ ਦੀ ਜੀਵਨ-ਦ੍ਰਿਸ਼ਟੀ ਲਈ ਪਰਵਿਰਤੀ ਕਰਮ; ਮਾਇਆ ਵਿਚ ਉਦਾਸ; ਘਰ ਹੀ ਮਾਹਿ ਉਦਾਸ; ਆਸਾ ਮਹਿ ਨਿਰਾਸਾ; ਅੰਜਨ ਮਾਹਿ ਨਿਰੰਜਨਿ ਆਦਿ ਅਨੇਕ ਪ੍ਰਵਚਨ ਪ੍ਰਾਪਤ ਹੁੰਦੇ ਹਨ।[੧] ਭਾਈ ਗੁਰਦਾਸ ਜੀ ਵੀ ਇਸ ਪ੍ਰਥਾਇ ਦੱਸਦੇ ਹਨ ਕਿ ਗੁਰਮੁਖਿ ਘਰ ਵਿਚ ਹੀ ਉਦਾਸ ਰਹਿੰਦੇ ਹਨ।[੨] ਗੁਰਮਤਿ ਵਿਚ ਗ੍ਰਿਹਸਥ ਜੀਵਨ ਨੂੰ ਪ੍ਰਧਾਨਤਾ ਦਿੱਤੀ ਗਈ ਹੈ।[੩]

ਉਕਤ ਸੰਦਰਭ ਵਿਚ ਸ੍ਰੀ ਗੁਰੂ ਨਾਨਕ ਸਾਹਿਬ ਜੀ ਦਾ ਉਦੇਸ਼ ਕਿਸੇ ਕਿਸਮ ਦੇ ਸੁਧਾਰਵਾਦ ਜਾਂ ਪਰਿਵਰਤਨ ਤਕ ਸੀਮਤ ਨਾ ਹੋ ਕੇ, ਇਕ ਨਵੇਂ ਸਮਾਜ ਦਾ ਨਿਰਮਾਣ ਕਰਨਾ ਸੀ। ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਇਸ ਉਦੇਸ਼ ਨੂੰ ਹੀ ਬਾਕੀ ਗੁਰੂ ਸਾਹਿਬਾਨ ਨੇ ਅਪਣਾਉਂਦੇ ਹੋਏ ਸਿੱਖ ਧਰਮ ਦੇ ਵਿਗਾਸ ਵਿਚ ਆਪਣਾ ਵਡਮੁੱਲਾ ਯੋਗਦਾਨ ਪਾਇਆ, ਜਿਸ ਦਾ ਆਧਾਰ-ਸਰੋਤ ਗੁਰੂ ਸਾਹਿਬਾਨ ਦਾ ਧਾਰਮਿਕ ਅਨੁਭਵ ਸੀ।

**ਸਹਾਇਕ ਪ੍ਰੋਫ਼ੈਸਰ (ਧਰਮ ਅਧਿਐਨ), ਯੂਨੀਵਰਸਿਟੀ ਕਾਲਜ, ਮੀਰਾਂਪੁਰ (ਪਟਿਆਲਾ)। ਮੋ: +੯੧੯੯੮੮੦-੦੪੭੩੩*

ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੇ ੧੬੩੦ ਈ. ਨੂੰ ਪਿਤਾ ਬਾਬਾ ਗੁਰਦਿੱਤਾ ਜੀ ਦੇ ਘਰ ਮਾਤਾ ਅਨੰਤੀ (ਮਾਤਾ ਨਿਹਾਲ ਵੀ ਪ੍ਰਚਲਿਤ ਹੈ) ਦੀ ਕੁੱਖੋਂ ਸ੍ਰੀ ਕੀਰਤਪੁਰ ਵਿਖੇ ਪ੍ਰਕਾਸ਼ ਧਾਰਿਆ। ੧੬੪੦ ਈ. ਨੂੰ ਆਪ ਜੀ ਦਾ ਵਿਆਹ ਬੀਬੀ ਕਿਸ਼ਨ ਕੌਰ (ਸੁਲਖਣੀ ਜੀ) ਨਾਲ ਹੋਇਆ। ਸਮੇਂ ਦੇ ਬੀਤਣ ਨਾਲ ਆਪ ਜੀ ਦੇ ਘਰ ਦੋ ਬਾਲਕ, ਬਾਬਾ ਰਾਮ ਰਾਇ ਤੇ ਸ੍ਰੀ (ਗੁਰੂ) ਹਰਿਕ੍ਰਿਸ਼ਨ ਜੀ ਹੋਏ।

ਸ੍ਰੀ ਗੁਰੂ ਹਰਿਰਾਇ ਜੀ ਨੂੰ ੧੬੪੪ ਈ. ਨੂੰ ਗੁਰੂ ਹਰਿਗੋਬਿੰਦ ਸਾਹਿਬ ਜੀ ਪਾਸੋਂ ਗੁਰਿਆਈ ਪ੍ਰਾਪਤ ਹੋਈ। ਦੁਨਿਆਵੀ ਰਿਸ਼ਤੇ ਵਿਚ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਪੋਤਰੇ ਸਨ।

'ਗੁਰਬਿਲਾਸ ਪਾਤਸ਼ਾਹੀ ੬ਵੀਂ' ਵਿਚ ਸ੍ਰੀ ਗੁਰੂ ਹਰਿਰਾਇ ਸਾਹਿਬ ਨੂੰ ਗੁਰਿਆਈ ਮਿਲਣ ਦੀ ਪ੍ਰਕ੍ਰਿਆ ਦਾ ਵਰਣਨ ਇਉਂ ਕੀਤਾ ਹੈ:

*ਪੈਸੇ ਪਾਂਚ ਨਲੇਰ ਧਰਿ ਸ੍ਰੀ ਗੁਰ ਬੰਦਨ ਕੀਨ॥*
*ਗੁਰੂ ਭਾਖ ਹਰਿਰਾਇ ਕੌ ਮਨ ਪੈ ਅਨੰਦ ਲੀਨ॥*
*ਸਾਹਿਬ ਭਾਨੇ ਤਿਲਕੁ ਕਰਾਯੋ।*
*ਗੁਰ ਹਰਿਰਾਇ ਭਾਲਿ ਛਬਿ ਪਾਯੋ॥*
*ਉਮਰ ਬਰਖ ਦਸ ਅਤਿ ਸੁਖਦਾਇ।*
*ਸੋਭਾ ਬਨੀ ਕਹੀ ਨਹਿ ਜਾਇ॥*[੪]

ਗੁਰਿਆਈ ਪ੍ਰਾਪਤੀ ਤੋਂ ਬਾਅਦ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਤੇ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਵਿਚ ਕੋਈ ਅੰਤਰ ਨਾ ਰਿਹਾ:

*ਜੋ ਦਰਸਨੁ ਕਰਿ ਮੋਰਾ ਚਾਹੈ।*
*ਹਰੀਰਾਇ ਗੁਰ ਦਰਸ ਉਮਾਹੈ॥*
*ਹਰੀਰਾਇ ਮਮ ਭੇਦ ਨ ਕੋਈ।*
*ਜੋ ਇਛਾ ਕਰਿ ਪਾਵੈ ਸੋਈ॥*[੫]

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਆਪਣੇ ਗੁਰਿਆਈ-ਕਾਲ ਦੌਰਾਨ ਭਾਵੇਂ ਸਮੇਂ ਦੀ ਲੋੜ ਅਨੁਸਾਰ ਸ਼ਸਤਰ ਚੁੱਕੇ, ਪਰੰਤੂ ਸਤਵੇਂ ਜਾਮੇ ਵਿਚ ਆਪ ਨੇ ਫਿਰ ਲੋਕਾਈ ਨੂੰ ਸ਼ਾਂਤੀ ਦਾ ਪੈਗ਼ਾਮ ਦਿੱਤਾ। ਸ਼ਾਂਤ ਰਸ ਵਿਚ ਵੀ ਸ੍ਰੀ ਗੁਰੂ ਹਰਿਰਾਇ ਸਾਹਿਬ ਨੇ ੨੨੦੦ ਘੋੜ-ਸਵਾਰ ਰੱਖੇ ਸਨ।[੬]

ਯੋਗਦਾਨ: ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੇ ਨਾਨਕ ਨਿਰਮਲ ਪੰਥ ਦੇ ਮਿਸ਼ਨ ਨੂੰ ਸਫਲਤਾਪੂਰਵਕ ਜਾਰੀ ਰੱਖਿਆ। ਸਿੱਖ ਧਰਮ ਦੇ ਵਿਗਾਸ ਵਿਚ ਉਨ੍ਹਾਂ ਦੁਆਰਾ ਪਾਇਆ ਗਿਆ ਯੋਗਦਾਨ ਹੇਠ ਲਿਖੇ ਅਨੁਸਾਰ ਹੈ:

ਲੰਗਰ ਪ੍ਰਬੰਧ: ਮਨੁੱਖ ਦੀਆਂ ਤਿੰਨ ਮੁੱਖ ਲੋੜਾਂ ਵਿੱਚੋਂ 'ਭੋਜਨ', ਜਿਸ ਨੂੰ ਸਿੱਖ ਸ਼ਬਦਾਵਲੀ ਵਿਚ 'ਲੰਗਰ' ਕਿਹਾ ਜਾਂਦਾ ਹੈ, ਇਕ ਪ੍ਰਮੁੱਖ ਲੋੜ ਹੈ। ਲੰਗਰ ਪਦ ਸੰਸਕ੍ਰਿਤ ਭਾਸ਼ਾ ਦੇ ਧਾਤੂ 'ਲਗ' ਤੋਂ ਬਣਿਆ ਹੈ, ਜਿਸ ਦੇ ਅਰਥ ਹਨ— ਨੇੜੇ ਹੋਣਾ। ਭਾਈ ਕਾਨ੍ਹ ਸਿੰਘ ਨਾਭਾ ਨੇ ਲੰਗਰ ਪਦ ਦੇ ਅਰਥ ਇਉਂ ਕੀਤੇ ਹਨ : ਅਨਲਗ੍ਰਿਹ, ਪਾਕਸ਼ਾਲਾ ਅਤੇ ਰਸੋਈ

ਦਾ ਘਰ। ਭਾਈ ਸਾਹਿਬ ਅਨੁਸਾਰ 'ਲੰਗਰ' ਉਹ ਥਾਂ ਹੈ ਜਿੱਥੇ ਭੁੱਖਿਆਂ ਨੂੰ ਅੰਨਦਾਨ ਮਿਲਦਾ ਹੈ। ਸਿਰਦਾਰ ਕਪੂਰ ਸਿੰਘ ਵੀ ਭਾਈ ਕਾਨ੍ਹ ਸਿੰਘ ਨਾਭਾ ਨਾਲ ਸਹਿਮਤ ਹਨ। ਉਹ ਆਪਣੀ ਪੁਸਤਕ 'ਪਰਾਸ਼ਰ ਪਰਸ਼ਨਾ' ਵਿਚ ਲੰਗਰ ਸ਼ਬਦ ਦੇ ਅਰਥ ਮੁਫ਼ਤ ਰਸੋਈ ਜਾਂ ਮੁਫ਼ਤ ਭੋਜਨ (Free Kitchen) ਕਰਦੇ ਹਨ। ਇਸ ਪ੍ਰਕਾਰ ਲੰਗਰ ਸ਼ਬਦ ਉਸ ਅੰਨਸ਼ਾਲਾ ਦਾ ਪ੍ਰਤੀਕ ਹੈ, ਜਿੱਥੇ ਭੁੱਖਿਆਂ ਨੂੰ ਮੁਫਤ ਭੋਜਨ ਮਿਲੇ। ਸਿੱਖ ਪਰੰਪਰਾ ਵਿਚ ਲੰਗਰ ਦੇ ਅਰਥ ਵੀ ਇਹੋ ਹੁੰਦੇ ਆਏ ਹਨ: ਲੰਗਰ ਉਹ ਅਸਥਾਨ ਹੈ, ਜਿੱਥੇ ਭੋਜਨ ਤਿਆਰ ਹੋਵੇ, ਭਾਵ ਅੰਨ-ਸ਼ਾਲਾ। ਗੁਰਬਾਣੀ ਦੀ ਰੋਸ਼ਨੀ ਵਿਚ ਵੀ ਲੰਗਰ ਦੇ ਅਰਥ ਇਸੇ ਤਰ੍ਹਾਂ ਪ੍ਰਾਪਤ ਹੁੰਦੇ ਹਨ :

*ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ॥ (ਪੰਨਾ ੯੬੭)*

ਗੁਰੂ-ਦਰਬਾਰ ਵਿਚ ਜਿੱਥੇ ਸਰੀਰ ਦੀ ਭੁੱਖ ਮਿਟਾਉਣ ਲਈ ਭੋਜਨ (ਲੰਗਰ) ਮਿਲਦਾ ਹੈ, ਉੱਥੇ ਆਤਮਾ ਦੀ ਤ੍ਰਿਪਤੀ ਲਈ ਵੀ ਸ਼ਬਦ-ਰੂਪੀ ਲੰਗਰ ਵੀ ਪ੍ਰਾਪਤ ਹੁੰਦਾ ਹੈ। ਗੁਰ-ਫੁਰਮਾਨ ਹੈ :

*ਲੰਗਰੁ ਚਲੈ ਗੁਰ ਸਬਦਿ ਹਰਿ ਤੋਟਿ ਨ ਆਵੀ ਖਟੀਐ॥ (ਪੰਨਾ ੯੬੭)*

ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਆਪਣੇ ਸਮੇਂ ਦੌਰਾਨ ਸੰਗਤਾਂ ਸਥਾਪਿਤ ਕਰ ਕੇ, ਉਨ੍ਹਾਂ ਨੂੰ ਜਥੇਬੰਦ ਕਰ ਕੇ ਜਿੱਥੇ ਇਕ ਕੇਂਦਰੀ ਸਥਾਨ (ਧਰਮਸਾਲ) ਦਿੱਤਾ, ਉੱਥੇ ਨਾਲ ਹੀ ਇਸ ਸਥਾਨ ਉੱਤੇ ਆਉਣ ਵਾਲਿਆਂ ਨੂੰ ਜੀਵਨ ਨਿਰਬਾਹ ਦੀ ਮੁੱਢਲੀ ਜ਼ਰੂਰਤ 'ਭੋਜਨ' ਦੇਣ ਦੀ ਵਿਵਸਥਾ ਵੀ ਕੀਤੀ ਗਈ। ਧਰਮਸ਼ਾਲਾ ਵਿਚ ਸਾਰੇ ਮਨੁੱਖ ਬਿਨਾ ਕਿਸੇ ਭੇਦ-ਭਾਵ ਦੇ ਪੰਗਤ ਵਿਚ ਬੈਠ ਕੇ ਪਰਸ਼ਾਦਾ ਛਕਦੇ, ਜਿਸ ਨਾਲ ਛੂਤ-ਛਾਤ, ਸੁਚ-ਭਿਟ ਅਤੇ ਜਾਤੀ ਪ੍ਰਥਾ ਨਾਲ ਜੁੜੀ ਮਾਨਸਿਕਤਾ, ਵਹਿਮ-ਭਰਮ ਅਤੇ ਰੂੜ੍ਹੀਵਾਦੀ ਧਾਰਮਿਕ ਵਿਚਾਰਾਂ ਦੀਆਂ ਖੋਖਲੀਆਂ ਬੁਨਿਆਦਾਂ ਢਹਿ-ਢੇਰੀ ਹੋ ਗਈਆਂ। ਦੂਜੇ ਸ਼ਬਦਾਂ ਵਿਚ ਲੰਗਰ-ਸੰਸਥਾ ਜਾਤ-ਪਾਤੀ ਵਿਤਕਰੇ ਵਿਰੁੱਧ ਇਕ ਜ਼ਬਰਦਸਤ ਬਗ਼ਾਵਤ ਸੀ। ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਕਥਿਤ ਨੀਵੀਆਂ ਜਾਤੀਆਂ ਵਿਰੁੱਧ ਹੁੰਦੇ ਸ਼ੋਸ਼ਣ ਖ਼ਿਲਾਫ਼ ਅਵਾਜ਼ ਉਠਾਈ, ਜਿਸ ਵਿਚ ਲੰਗਰ-ਸੰਸਥਾ ਨੇ ਅਹਿਮ ਯੋਗਦਾਨ ਪਾਇਆ।

ਗੁਰਬਾਣੀ ਦੀ ਦ੍ਰਿਸ਼ਟੀ ਵਿਚ ਸਾਰੇ ਮਨੁੱਖ ਬਰਾਬਰ ਹਨ ਅਤੇ ਇਕ ਪਰਮਾਤਮਾ ਦੀ ਔਲਾਦ ਹੋਣ ਦੇ ਨਾਤੇ ਵੀ ਨਾ ਕੇਵਲ ਸਿੱਖ, ਬਲਕਿ ਕਿਸੇ ਵੀ ਧਰਮ ਨੂੰ ਮੰਨਣ ਵਾਲਾ ਵਿਅਕਤੀ 'ਗੁਰੂ ਕੇ ਲੰਗਰ' ਵਿਚ ਬੈਠ ਕੇ ਪਰਸ਼ਾਦ ਛਕ ਸਕਦਾ ਹੈ। ਇਸ ਸੰਬੰਧੀ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਦੇ ਲੰਗਰ-ਪੰਗਤ ਦੀ ਅੱਖੀਂ ਡਿੱਠੀ ਗਵਾਹੀ ਪੇਸ਼ ਕਰਦਾ ਹੋਇਆ ਭਾਈ ਕੇਸਰ ਸਿੰਘ (ਛਿੱਬਰ) ਇਉਂ ਅੰਕਿਤ ਕਰਦਾ ਹੈ:

*ਸਦਾ ਬ੍ਰਿਤ ਜੋ ਕੋਈ ਸਾਧ ਸੰਤ ਸਿੱਖ ਫਕੀਰ ਪਰਦੇਸੀ ਆਵੈ॥...*
*ਸੂਰਦਾਸ ਲੰਗਾ ਬੁਢਾ ਹੀਣਾ ਅਰਥੀ...*
*ਹੋਰੁ ਮਾਈ ਬੁਢੀ ਠੇਰੀ...*
*ਸੋਈ ਭੋਜਨ ਮਾਤ੍ਰ ਦਰਬਾਰੋ ਲੇਵੈ।*
*ਇਸ ਖਰਚ ਤੇ ਲੈ ਵਧੇ ਜੋ ਮਾਇਆ।*

*ਮਹੀਨੇ ਕਾਮਿਆ ਮੁਸੰਦੀਆ ਦਰੋਗਿਆ ਏ ਠਹਿਰਾਇਆ॥*[੭]

ਗੁਰਦੁਆਰੇ ਦੀ ਓਟ ਸੰਗਤ-ਪੰਗਤ ਹੀ ਹੈ, ਜਿੱਥੇ ਸਾਰੇ ਵਰਣਾਂ ਦੇ ਲੋਕਾਂ ਲਈ ਸਾਂਝਾ ਲੰਗਰ ਚੱਲਦਾ ਹੈ, ਜਿਸ ਵਿਚ ਰਾਜੇ ਤੋਂ ਲੈ ਕੇ ਭਿਖਾਰੀ ਤਕ ਆਉਂਦੇ ਹਨ। ਸ੍ਰੀ ਗੁਰੂ ਨਾਨਕ ਸਾਹਿਬ ਜੀ ਦੁਆਰਾ ਅਪਣਾਈ 'ਜੁਗਤਿ' ਦੇ ਪਾਸਾਰ ਵਜੋਂ ਕੀਤੀ ਲੰਗਰ ਦੀ ਸ਼ੁਰੂਆਤ ਦੇ ਪ੍ਰਸੰਗ ਵਿਚ ਪ੍ਰੋ. ਪੂਰਨ ਸਿੰਘ ਖ਼ੂਬਸੂਰਤ ਵਿਆਖਿਆ ਕਰਦੇ ਹਨ:

> ਘਰ ਕੀ ਹੈ? ਬੱਚਿਆਂ ਨੂੰ ਪਾਲਣ-ਪੋਸ਼ਣ ਦੀ ਥਾਂ, ਜਿੱਥੇ ਉਨ੍ਹਾਂ ਨੂੰ ਭੋਜਨ ਦੇ ਨਾਲ-ਨਾਲ ਪਿਆਰ ਅਤੇ ਵਿਸ਼ਵਾਸ ਮਿਲ ਸਕੇ। ਇਸ ਸਰੀਰ ਦੇ ਮੰਦਰ ਅੰਦਰ ਅਧਿਆਤਮਿਕ ਜੀਵਨ ਕੀ ਹੈ,
> ਜੇਕਰ ਇਸ ਨੂੰ ਪਹਿਲਾਂ ਸੰਪੂਰਨ ਆਹਾਰ ਨਾ ਮਿਲੇ? ਇਸ ਲਈ ਗੁਰੂ ਨਾਨਕ ਦੇਵ ਜੀ ਨੇ ਸਭ ਤੋਂ ਪਹਿਲਾਂ ਜਿਹੜਾ ਮੰਦਰ (ਧਰਮਸਾਲ) ਉਸਾਰਿਆ, ਉਹ ਸੀ 'ਭੋਜਨ-ਮੰਦਰ' ਜਾਂ 'ਗੁਰੂ ਕਾ ਲੰਗਰ'। ਇਸ ਸਾਂਝੇ ਲੰਗਰ ਵਿਚ ਪਰਮਾਤਮਾ ਦਾ ਭੋਜਨ ਬਿਨਾ ਕਿਸੇ ਕੀਮਤ ਦੇ ਲੋਕਾਂ ਵਿਚ ਵੰਡਿਆ ਜਾਣ ਲੱਗਾ। ਇਹ ਅਜਿਹੀ ਥਾਂ ਹੈ, ਜਿੱਥੇ ਪਰਮਾਤਮਾ ਦੀ ਜੋਤਿ ਮੌਜੂਦ ਹੈ, ਇਸ ਲਈ ਇੱਥੋਂ ਕੋਈ ਵਿਅਕਤੀ ਭੁੱਖਾ ਨਹੀਂ ਮੁੜਨਾ ਚਾਹੀਦਾ। ਗੁਰੂ ਅਤੇ ਗੁਰੂ ਦੇ ਸਿੱਖ (ਸੰਗਤ) ਇਕ ਘਰ ਅਤੇ ਇਕ ਪਰਿਵਾਰ ਵਾਂਗ ਹਨ; ਇਹ ਕੋਈ ਖਿਆਲੀ-ਉਡਾਰੀ ਨਹੀਂ, ਇਹ ਅਜੋਕੇ ਕਿਰਤੀ ਲੋਕਤੰਤਰ ਵਾਂਗ ਨਹੀਂ; ਇਹ ਆਤਮਿਕ ਲੋਕਤੰਤਰ ਹੈ, ਜਿਹੜਾ ਗੁਰੂ ਦੁਆਰਾ ਮਨੁੱਖੀ ਮਨ ਅੰਦਰ ਪ੍ਰਕਾਸ਼ਮਾਨ ਕੀਤਾ ਗਿਆ ਹੈ। ਗੁਰੂ ਨਾਨਕ ਦੇਵ ਜੀ ਕੋਲ ਜਿਹੜੇ ਲੋਕ ਆਏ, ਉਨ੍ਹਾਂ ਦੀ ਨਿੱਜਤਾ ਦਾ ਸੰਪੂਰਨ ਖ਼ਾਤਮਾ ਹੋ ਗਿਆ। ਉਨ੍ਹਾਂ ਅੰਦਰ ਕਿਸੇ ਕਿਸਮ ਦਾ ਦ੍ਵੈਤ ਭਾਵ ਨਾ ਰਿਹਾ। ਸੰਗਤ ਵਿਚ ਆ ਕੇ ਲੋਕ ਆਪਣੀ ਹਉਮੈਂ ਤੇ ਸਵਾਰਥ ਗੁਰੂ ਦੇ ਚਰਨਾਂ 'ਤੇ ਰੱਖ ਕੇ ਤਿੱਲ ਜਿੰਨੀ ਸੇਵਾ ਦੀ ਜਾਚਨਾ ਕਰਦੇ ਹਨ। ਉਹ ਸਮਝਦੇ ਹਨ ਕਿ ਸੰਗਤ ਦੀ ਸੇਵਾ ਹੀ ਗੁਰੂ ਦੀ ਸੇਵਾ ਹੈ। ਇੱਥੇ ਆਈ ਸੰਗਤ ਇਕ ਦੂਜੇ ਵਿਚ ਇਉਂ ਅਭੇਦ ਹੋ ਜਾਂਦੀ ਹੈ ਕਿ ਉਨਾਂ ਨੂੰ ਸੇਵਾ ਕਰਨ ਸਮੇਂ ਇਹ ਅਹਿਸਾਸ ਨਹੀਂ ਰਹਿੰਦਾ ਕਿ ਸੇਵਾ ਵਿਚ ਲੱਗੇ ਹੱਥ ਉਨ੍ਹਾਂ ਦੇ ਆਪਣੇ ਹਨ ਕਿ ਗੁਰੂ ਦੇ।[੮]

ਪ੍ਰੋ. ਪੂਰਨ ਸਿੰਘ ਦੀ ਉਕਤ ਵਿਆਖਿਆ ਵਿਚਲੇ ਇਸ਼ਾਰੇ 'ਗੁਰੂ ਕਾ ਲੰਗਰ' ਦਾ ਸੰਬੰਧ ਕੇਵਲ ਸਰੀਰਕ ਤ੍ਰਿਪਤੀ ਦਾ ਸਾਧਨ-ਮਾਤਰ ਨਹੀਂ, ਬਲਕਿ ਇਹ ਅਧਿਆਤਮਿਕ ਵਿਗਾਸ ਦਾ ਇਕ ਅੰਗ ਹੈ, ਜਿਹੜਾ ਗੁਰੂ ਦੁਆਲੇ ਕੇਂਦਰਿਤ ਹੈ।

ਜ਼ਿਕਰਯੋਗ ਹੈ ਕਿ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੇ ਆਪਣੇ ਪਹਿਲੇ ਗੁਰੂ ਸਾਹਿਬਾਨ ਦੁਆਰਾ ਅਰੰਭ ਕੀਤੇ ਲੰਗਰ ਪ੍ਰਬੰਧ ਨੂੰ ਹੋਰ ਪਕਿਆਈ ਬਖ਼ਸ਼ੀ। ਇਸ ਪ੍ਰਥਾਇ 'ਮਹਿਮਾ ਪ੍ਰਕਾਸ਼' ਦਾ ਕਰਤਾ ਭਾਈ ਫੇਰੂ ਦੀ ਸਾਖੀ ਰਾਹੀਂ ਦ੍ਰਿੜ੍ਹ ਕਰਵਾਉਂਦਾ

ਹੈ ਕਿ ਲੰਗਰ ਲੋੜਵੰਦਾਂ/ਭੁੱਖਿਆਂ ਲਈ ਹੈ, ਇਸ ਵਿਚ ਸੇਵਾ ਕਰਨ ਵਾਲੇ ਦੀ ਸਮ-ਦ੍ਰਿਸ਼ਟੀ ਹੋਣੀ ਚਾਹੀਦੀ ਹੈ। ਲਾਂਗਰੀ ਨੂੰ ਗ਼ਰੀਬ/ਅਮੀਰ ਦੇ ਵਿਤਕਰੇ ਤੋਂ ਬਿਨਾ, ਪਰਸ਼ਾਦ ਛਕਣ ਆਏ ਕਿਸੇ ਵੀ ਵਿਅਕਤੀ ਨਾਲ ਦੁਰ-ਵਿਹਾਰ ਨਹੀਂ ਕਰਨਾ ਚਾਹੀਦਾ।[੯] ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੇ ਉਪਦੇਸ਼ ਦਿੱਤਾ ਕਿ ਲੰਗਰ ਵਿਚ ਕੀਤੀ ਸੇਵਾ ਤਾਂ ਹੀ ਸਫ਼ਲੀ ਹੈ, ਜੇਕਰ ਸਮਾਪਤੀ ਉਪਰੰਤ ਵੀ ਆਏ ਅਤਿਥੀ (ਪ੍ਰਾਹੁਣੇ) ਨੂੰ ਲੰਗਰ ਛਕਾਇਆ ਜਾਵੇ:

*ਚੂਕੇ ਸਮੇਂ ਅਥਿਤੁ ਜੋ ਆਵੈ।*
*ਕਰ ਭਾਉ ਭਗਤ ਤਿਸੁ ਤ੍ਰਿਪਤਿ ਭੁਗਾਵੈ॥*
*ਵਹੀ ਸੇਵ ਮੇਰੇ ਪ੍ਰਮਾਨ।*
*ਤਬ ਮੈ ਤ੍ਰਿਪਤਾਵੋ ਸਿੱਖ ਸੁਜਾਨ॥*[੧੦]

ਗੁਰਬਾਣੀ ਦਾ ਅਦਬ : ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਕਰਵਾਈ, ਉਪਰੰਤ ਦਸਵੇਂ ਜਾਮੇਂ ਵਿਚ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਬਾਣੀ ਆਦਿ ਗ੍ਰੰਥ ਵਿਚ ਸ਼ਾਮਲ ਕਰ ਕੇ ਕਿਸੇ ਵਾਧ-ਘਾਟ ਹੋਣ ਦੀ ਸੰਭਾਵਨਾ ਉੱਤੇ ਪੱਕੀ ਰੋਕ ਲਗਾ ਦਿੱਤੀ ਸੀ। ਉਨ੍ਹਾਂ ਨੇ ਗ੍ਰੰਥ-ਪੰਥ ਦੀ ਗੁਰਤਾ ਵਿਚ ਆਪਣਾ ਰੂਪ ਵਟਾ ਕੇ ਸਿੱਖਾਂ ਦੀ ਅਗਵਾਈ ਲਈ ਆਪਣੀ ਜੋਤਿ-ਜੁਗਤਿ ਨੂੰ ਸਦਾ ਥਿਰ ਕਰ ਦਿੱਤਾ, ਤਾਂ ਕਿ ਭਵਿੱਖ ਵਿਚ ਗੁਰੂ ਅਵਤ੍ਰਨ ਦੀ ਕਦੇ ਲੋੜ ਮਹਿਸੂਸ ਹੀ ਨਾ ਹੋਵੇ ਅਤੇ ਗੁਰੂ ਆਪਣੇ ਸੇਵਕਾਂ ਦੇ ਸਦਾ ਅੰਗ-ਸੰਗ ਰਹੇ। ਇਸ ਤਰ੍ਹਾਂ ਸਿੱਖਾਂ ਦਾ ਵਿਸ਼ਵਾਸ ਹੈ ਕਿ ਨਾਨਕ-ਜੋਤਿ ਸਦਾ ਲਈ ਗ੍ਰੰਥ-ਪੰਥ ਵਿਚ ਨਿਵਾਸ ਕਰ ਰਹੀ ਹੈ। ਇਹ ਜੋਤਿ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਗ੍ਰੰਥ-ਪੰਥ ਦੀ ਗੁਰਿਆਈ ਤਕ, ਕਈ ਰੂਪਾਂ ਵਿਚ ਸਿੱਖਾਂ ਦਾ ਮਾਰਗ-ਦਰਸ਼ਨ ਕਰਦੀ ਰਹੀ ਹੈ। ਵਰਣਨਯੋਗ ਹੈ ਕਿ ਸਰੀਰਕ ਰੂਪ ਬਦਲਣ (ਸਰੀਰ ਤੋਂ ਗ੍ਰੰਥ ਰੂਪ ਵਿਚ ਪਰਿਵਰਤਿਤ ਹੋਣ) ਨਾਲ ਗੁਰੂ-ਜੋਤਿ ਜੁਗਤ ਦੀ ਏਕਤਾ ਭੰਗ ਨਹੀਂ ਹੋਈ।

ਸਿੱਖ ਧਰਮ ਵਿਚ 'ਸ਼ਬਦ' ਨੂੰ ਗੁਰਿਆਈ ਮਿਲਣ ਕਾਰਨ 'ਗੁਰੂ' ਦਾ ਦਰਜਾ ਪ੍ਰਾਪਤ ਹੈ, ਦੂਜੇ ਸਬਦਾਂ ਵਿਚ ਗੁਰਬਾਣੀ ਦਾ ਸੰਗ੍ਰਹਿ 'ਗ੍ਰੰਥ ਸਾਹਿਬ' ਗੁਰੂ ਹੈ। ਗੁਰੂ ਗ੍ਰੰਥ ਸਾਹਿਬ ਦਾ ਦਰਜਾ, ਸਮੁੱਚੇ ਪੰਥ ਵਿਚ ਸਭ ਤੋਂ ਸ਼੍ਰੋਮਣੀ ਤੇ ਅਤਿ ਸਤਿਕਾਰਯੋਗ ਹੈ। ਇਸ ਦੀ ਸੇਵਾ-ਸੰਭਾਲ ਦੀ ਇਕ ਵਿਉਂਤ-ਬੱਧ ਮਰਯਾਦਾ ਹੈ, ਕਿਉਂਕਿ ਇਸ ਨਾਲ ਇਕ ਵਿਸ਼ੇਸ਼ ਪ੍ਰਕਾਰ ਦੀ ਪਾਵਨਤਾ (Sacredness) ਜੁੜੀ ਹੋਈ ਹੈ।

ਸਿੱਖ ਪਰੰਪਰਾ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਸ਼ਬਦ-ਗੁਰੂ ਦੇ ਰੂਪ ਵਿਚ ਸਤਿਕਾਰੇ ਜਾਂਦੇ ਹਨ। ਇਸ ਦਾ ਅੰਦਾਜ਼ਾ ਇਸ ਤੱਥ ਤੋਂ ਵੀ ਲਗਾਇਆ ਜਾ ਸਕਦਾ ਹੈ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਕ ਦਿਨ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਰੂਪ ਆਉਂਦੇ ਦੇਖ ਕਾਹਲੀ ਨਾਲ ਉੱਠ ਕੇ ਨਮਸਕਾਰ ਕੀਤੀ:

*ਆਵਤ ਦੇਖਿ ਸ੍ਰੀ ਗ੍ਰਿੰਥ ਕੋ ਉਠੇ ਪ੍ਰਭੂ ਸੁਖਖਾਨ॥*
*ਕਰਿ ਬੰਦਨ ਸ੍ਰੀ ਗ੍ਰਿੰਥ ਕੋ ਬੈਠੇ ਕ੍ਰਿਪਾ ਨਿਧਾਨ॥*[੧੧]

'ਸ੍ਰੀ ਗੁਰੂ ਗ੍ਰੰਥ ਸਾਹਿਬ' ਦਾ ਸਤਿਕਾਰ ਕਰਨ ਦੇ ਪ੍ਰਸੰਗ ਵਿਚ ਸ੍ਰੀ ਗੁਰੂ ਹਰਿਰਾਇ ਸਾਹਿਬ ਦੀ ਦੇਣ ਅਦੁੱਤੀ ਹੈ। ਧੁਰ ਕੀ ਬਾਣੀ ਦਾ ਸਤਿਕਾਰ ਕਿਵੇਂ ਕਰਨਾ ਹੈ, ਇਸ ਬਾਰੇ

ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਸਮਝਾਉਂਦੇ ਹਨ ਕਿ ਕੋਈ ਵੀ ਮਨੁੱਖ ਬਾਣੀ ਵਿਚ ਕੋਈ ਲਗ-ਮਾਤਰ ਦੀ ਵੀ ਤਬਦੀਲੀ ਨਹੀਂ ਕਰ ਸਕਦਾ। ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਗੁਰਬਾਣੀ ਨੂੰ ਆਪਣਾ ਰੂਪ ਦੱਸਦੇ ਹੋਏ ਬਾਣੀ ਦਾ ਅਦਬ-ਸਤਿਕਾਰ ਕਰਨ ਲਈ ਸਿੱਖਾਂ ਨੂੰ ਪ੍ਰੇਰਦੇ ਹਨ। ਗੁਰੂ ਸਾਹਿਬ ਸਖ਼ਤੀ ਨਾਲ ਕਹਿੰਦੇ ਹਨ ਕਿ ਜਿਹੜੇ ਸਿੱਖ ਦੇ ਦਿਲ ਅੰਦਰ ਗੁਰਬਾਣੀ ਪ੍ਰਤੀ ਅਦਬ ਨਹੀਂ, ਉਹ ਸਾਡਾ ਸਿੱਖ ਹੀ ਨਹੀਂ:

*...ਯਹ ਅਨ ਭੈ ਵਾਕ ਬਾਨੀ ਮਮ ਰੂਪ।*
*ਯਾ ਕੀ ਮਹਿਮਾ ਅਮਿਤ ਅਨੂਪ॥...*
*ਜੋ ਮਮ ਸਿੱਖ ਬਾਨੀ ਭੈ ਕਰੇ।*
*ਬਿਨ ਪਿਆਸ ਭਵ ਸਾਗਰ ਤਰੇ॥...*
*ਜਿਸ ਭੈ ਅਦਬ ਬਾਨੀ ਨਹੀ ਸੋ ਸਿੱਖ ਹਮਰਾ ਨਾਹਿ॥*[੧੨]

ਗੁਰੂ ਸਾਹਿਬ ਦਾ ਗੁਰਬਾਣੀ ਪ੍ਰਤੀ ਅਥਾਹ ਪ੍ਰੇਮ ਤੇ ਸ਼ਰਧਾ ਦਾ ਪ੍ਰਗਟਾਵਾ ਇਸ ਤੱਥ ਤੋਂ ਵੀ ਹੁੰਦਾ ਹੈ ਕਿ ਜਦੋਂ ਰਾਮਰਾਏ ਨੇ ਔਰੰਗਜ਼ੇਬ ਨੂੰ ਖੁਸ਼ ਕਰਨ ਲਈ 'ਬਾਣੀ' ਵਿਚਲਾ ਸ਼ਬਦ ਬਦਲ ਦਿੱਤਾ ਤਾਂ ਗੁਰੂ ਸਾਹਿਬ ਨੇ ਉਸ ਨੂੰ ਰੋਸ ਵਜੋਂ ਮੱਥੇ ਨਾ ਲਾਉਣ ਦਾ ਹੁਕਮ ਕਰ ਦਿੱਤਾ।[੧੩]

ਇਤਿਹਾਸਿਕ ਪ੍ਰਸੰਗ ਵਿਚ ਇਕ ਵਾਰ ਦੀ ਵਾਰਤਾ ਹੈ ਕਿ ਦਾਰਾ ਸ਼ਿਕੋਹ ਨੇ ਗੁਰੂ ਦਰਬਾਰ ਵਿਚ 'ਆਸਾ ਦੀ ਵਾਰ' ਦਾ ਕੀਰਤਨ ਸੁਣਦੇ ਹੋਏ ਜਦੋਂ ਇਹ ਪੰਕਤੀਆਂ ਸੁਣੀਆਂ- *ਨਦਰਿ ਉਪਠੀ ਜੇ ਕਰੇ ਸੁਲਤਾਨਾ ਘਾਹੁ ਕਰਾਇਦਾ॥ ਦਰਿ ਮੰਗਨਿ ਭਿਖ ਨ ਪਾਇਦਾ॥* ਤਾਂ ਉਸ ਨੇ ਸ਼ੰਕਾ ਕੀਤਾ ਕਿ ਇਹ ਕਿਵੇਂ ਹੋ ਸਕਦਾ ਹੈ, ਪਰੰਤੂ ਜਦੋਂ ਔਰੰਗਜ਼ੇਬ ਵੱਲੋਂ ਆਗਰੇ ਤੋਂ ਉਸ ਨੂੰ ਕੈਦ ਕਰਕੇ ਦਿੱਲੀ ਲਿਆਂਦਾ ਗਿਆ ਤਾਂ ਰਸਤੇ ਵਿਚ ਦੋਵੇਂ ਗੱਲਾਂ ਵਾਪਰਨ ਕਰਕੇ ਉਸ ਨੂੰ ਗੁਰਬਾਣੀ ਦਾ ਰਹੱਸ ਸਮਝ ਆਇਆ। ਕਾਰਨ ਇਹ ਬਣਿਆ ਕਿ ਰਸਤੇ ਵਿਚ ਉਸ ਨੂੰ ਭੁੱਖ ਲੱਗੀ ਤਾਂ ਉਸ ਨੇ ਸਿਪਾਹੀਆਂ ਤੋਂ ਕੁਝ ਖਾਣ ਲਈ ਮੰਗਿਆ। ਸਿਪਾਹੀਆਂ ਨੇ ਆਪਣੀ ਅਸਮਰੱਥਾ ਜ਼ਾਹਰ ਕਰਦੇ ਹੋਏ ਉਸ ਨੂੰ ਪਿੰਡ ਵਿੱਚੋਂ ਮੰਗ ਕੇ ਖਾਣ ਦੀ ਇਜਾਜ਼ਤ ਦੇ ਦਿੱਤੀ, ਪਰੰਤੂ ਜਦੋਂ ਰਸਤੇ ਵਿਚ ਇਕ ਪਿੰਡ ਦੇ ਘਰ ਦਾ ਉਸ ਨੇ ਦਰਵਾਜ਼ਾ ਖੜਕਾਇਆ ਤਾਂ ਇਕ ਬਿਰਧ ਇਸਤਰੀ ਨੇ ਜਦੋਂ ਦਾਰਾ ਸ਼ਿਕੋਹ ਨੂੰ ਮੁਸ਼ਕਾਂ ਬੰਨੀਆਂ ਖੜ੍ਹਾ ਦੇਖਿਆ ਤਾਂ ਔਰੰਗਜ਼ੇਬ ਦੇ ਡਰ ਤੋਂ ਉਸ ਨੇ ਭੋਜਨ ਦੇਣ ਤੋਂ ਇਨਕਾਰ ਕਰ ਦਿੱਤਾ। ਕੁਝ ਦੂਰ ਜਾ ਕੇ ਉਸ ਨੇ ਸਿਪਾਹੀਆਂ ਤੋਂ ਦੁਬਾਰਾ ਕੁਝ ਖਾਣ ਦੀ ਮੰਗ ਕੀਤੀ। ਸਿਪਾਹੀਆਂ ਨੇ ਜੰਗਲ ਵਿੱਚੋਂ ਕੁਝ ਖਾਣ ਦੀ ਇਜਾਜ਼ਤ ਦੇ ਦਿੱਤੀ ਬਸ਼ਰਤੇ ਕਿ ਉਹ ਉਸ ਦੀਆਂ ਮੁਸ਼ਕਾਂ ਨਹੀਂ ਖੋਲ੍ਹਣਗੇ। ਭੁੱਖ ਤੋਂ ਸਤਾਏ ਦਾਰਾ ਸ਼ਿਕੋਹ ਨੇ ਪਸ਼ੂਆਂ ਵਾਂਗ ਲੰਮੇ ਪੈ ਕੇ ਜੰਗਲ ਵਿੱਚੋਂ ਫ਼ਲ-ਪੱਤੇ ਖਾਂਦੇ ਹੋਏ ਗੁਰਬਾਣੀ ਦੀਆਂ ਪੰਕਤੀਆਂ ਯਾਦ ਕੀਤੀਆਂ ਅਤੇ ਗੁਰਬਾਣੀ ਦੀ ਸੱਚਾਈ ਨੂੰ ਸਵੀਕਾਰਿਆ।

ਦਸਵੰਧ: ਗੁਰੂ ਸਾਹਿਬ ਨੇ ਆਪਣੇ ਸਮੇਂ ਦਸਵੰਧ ਦੀ ਮਾਇਆ ਦਾ ਲੰਗਰ ਅਥਵਾ ਗੁਰੂ-ਘਰ ਲਈ ਕੀਤੇ ਜਾਂਦੇ ਹੋਰ ਅਨੇਕ ਪ੍ਰਬੰਧਾਂ ਤੋਂ ਇਲਾਵਾ ਸਮਾਜ-ਭਲਾਈ ਹਿੱਤ ਉਪਯੋਗ ਕੀਤਾ। ਮਿਸਾਲ ਵਜੋਂ, ਸੰਨ ੧੬੩੯ ਈ. ਨੂੰ ਪੰਜਾਬ ਵਿਚ ਕਾਲ ਪੈਣ ਕਾਰਨ ਦਸਵੰਧ ਦੀ

ਵਰਤੋਂ ਕਾਲ-ਪੀੜਤਾਂ ਲਈ ਕੀਤੀ ਗਈ।[੧੪]

ਜਾਨਵਰਾਂ ਤੇ ਪਸ਼ੂਆਂ ਦੀ ਸੇਵਾ: ਸ੍ਰੀ ਗੁਰੂ ਹਰਿਰਾਇ ਜੀ ਨੇ ਨਾ ਸਿਰਫ਼ ਮਨੁੱਖਾਂ ਲਈ ਉਪਕਾਰ ਕੀਤੇ, ਬਲਕਿ ਜਾਨਵਰਾਂ ਤੇ ਪਸ਼ੂਆਂ ਆਦਿ ਲਈ ਵੀ ਉਨ੍ਹਾਂ ਨੇ ਕਈ ਤਰ੍ਹਾਂ ਦੀ ਸੇਵਾ ਨਿਭਾਈ, ਜਿਸ ਵਿਚ ਜਿਉਂਦੇ ਜਾਨਵਰਾਂ (ਜੋ ਜ਼ਖ਼ਮੀ ਜਾਂ ਬੀਮਾਰ ਹੁੰਦੇ ਸਨ) ਨੂੰ ਫੜ ਕੇ ਉਨ੍ਹਾਂ ਦਾ ਚੰਗੀ ਤਰ੍ਹਾਂ ਇਲਾਜ ਕਰਵਾਉਂਦੇ।

ਦਵਾਖ਼ਾਨਾ: ਸ੍ਰੀ ਗੁਰੂ ਹਰਿਰਾਇ ਸਾਹਿਬ ਨੇ ਗ਼ਰੀਬ-ਗੁਰਬੇ ਦੀ ਮਦਦ ਲਈ ਜਿੱਥੇ ਲੰਗਰ ਆਦਿ ਦਾ ਪ੍ਰਬੰਧ ਕੀਤਾ, ਉੱਥੇ ਉਨ੍ਹਾਂ ਨੇ ਗ਼ਰੀਬਾਂ/ਬੀਮਾਰਾਂ ਲਈ ਇਕ 'ਦਵਾਖ਼ਾਨਾ' ਵੀ ਸ਼ੁਰੂ ਕੀਤਾ। ਸਮਕਾਲੀ ਹੁਕਮਰਾਨ ਦਾਰਾ ਸ਼ਿਕੋਹ ਵੀ ਇਕ ਸਮੇਂ ਬਿਮਾਰੀ ਦੀ ਹਾਲਤ ਵਿਚ, ਵੈਦਾਂ ਦੁਆਰਾ ਦੱਸੀ ਵਿਸ਼ੇਸ਼ ਕਿਸਮ ਦੀ ਹਰੜ ਅਤੇ ਲੌਂਗ (ਜਿਹੜੀ ਕਿਸੇ ਪਾਸੋਂ ਨਾ ਪ੍ਰਾਪਤ ਹੋਈ) ਗੁਰੂ ਸਾਹਿਬ ਵੱਲੋਂ ਚਲਾਏ ਇਸ ਦਵਾਖ਼ਾਨੇ ਤੋਂ ਪ੍ਰਾਪਤ ਕਰ ਕੇ ਰਾਜੀ ਹੋਇਆ:

*...ਜਤਨ ਅਨੇਕ ਹਕੀਮਨ ਕੀਏ।*
*ਕਾਹੂੰ ਬਿਧ ਅਰਾਮ ਨਾ ਥੀਏ॥...*
*ਕਾਹੂ ਸ਼ਾਹਿ ਪਾਸ ਕਹਿ ਦੀਨੋ।*
*ਗੁਰ ਹਰਿ ਰਾਇ ਪਾਸਿ ਹੈ ਤੀਨੋ॥*
*ਸ਼ਾਹਿ ਮਾਤਬਰ ਤਬੈ ਪਠਾਏ।*
*ਬਿਨਤੀ ਕਰ ਸੋ ਗੁਰ ਤੈ ਲਿਆਏ॥*
*ਜਿਨ ਤੈ ਸ਼ਾਹਜਾਦੇ ਕਾ ਰੋਗ।*
*ਦੂਰ ਭਇਓ ਅਤਿ ਥਿਓ ਨਿਰੋਗ॥*[੧੫]

ਦਰੱਖ਼ਤ/ਬੂਟੇ: ਗੁਰਬਾਣੀ ਦੀ ਸੇਧ ਅਨੁਸਾਰ ਕੁਦਰਤ ਪਰਮਾਤਮਾ ਦਾ ਸਰਗੁਣ ਸਰੂਪ ਹੈ। ਇਸ ਦੀ ਸਾਂਭ-ਸੰਭਾਲ ਬਾਰੇ ਵੀ ਗੁਰੂ ਸਾਹਿਬ ਨੇ ਸਿੱਖਿਆ ਦਿੱਤੀ ਹੈ। ਇਤਿਹਾਸ ਵਿਚ ਜ਼ਿਕਰ ਆਉਂਦਾ ਹੈ ਕਿ ਇਕ ਵਾਰ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੁਆਰਾ ਕਲੀਆਂ ਵਾਲਾ ਚੋਲਾ ਪਾ ਕੇ ਬਗੀਚੇ ਵਿੱਚੋਂ ਲੰਘਦਿਆਂ ਇਕ ਫੁੱਲ ਟੁੱਟ ਕੇ ਡਿੱਗ ਗਿਆ, ਜਿਸ ਨੂੰ ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਦੇਖ ਲਿਆ। ਬੇਸ਼ਕ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੇ ਉਸ ਪ੍ਰਤੀ ਧਿਆਨ ਨਹੀਂ ਦਿੱਤਾ, ਪ੍ਰੰਤੂ ਬਾਅਦ ਵਿਚ ਸ੍ਰੀ ਗੁਰੂ ਹਰਿਗੋਬਿੰਦ ਜੀ ਦੁਆਰਾ ਸਮਝਾਉਣ ਉੱਤੇ ਸ੍ਰੀ ਗੁਰੂ ਹਰਿਰਾਇ ਜੀ ਨੇ ਸਾਰੀ ਉਮਰ ਆਪਣਾ ਜਾਮਾ ਸਾਂਭ ਕੇ ਰੱਖਿਆ।

ਜ਼ਿਕਰਯੋਗ ਹੈ ਕਿ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੇ ਪਸ਼ੂ-ਪੰਛੀਆਂ, ਦਰੱਖ਼ਤਾਂ ਤੇ ਬੂਟਿਆਂ ਦੀ ਸੰਭਾਲ ਕਰਨੀ ਵੀ ਸਾਨੂੰ ਸਿਖਾਈ। ਇਤਿਹਾਸ ਗਵਾਹ ਹੈ ਕਿ ਸ੍ਰੀ ਗੁਰੂ ਹਰਿਰਾਇ ਜੀ ਨੇ ਆਪਣੇ ਹੱਥੀਂ ਕਿੰਨੇ ਹੀ ਬਾਗ਼-ਬਗੀਚੇ ਲਗਵਾਏ। ਗੁਰੂ ਸਾਹਿਬ ਨੇ ਸਾਨੂੰ ਕਾਦਰ ਦੀ ਬਣਾਈ ਕੁਦਰਤ ਨਾਲ ਪਿਆਰ ਕਰਨਾ ਸਿਖਾਇਆ।

ਇੱਥੇ ਵਰਣਨਯੋਗ ਹੈ ਕਿ ਸੰਸਾਰ ਭਰ ਦੇ ਸਿੱਖ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੇ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਹਰ ਸਾਲ ਵਿਸ਼ਵ ਹਰਿਆਵਲ ਦਿਵਸ (World

Eco Day) ਵਜੋਂ ਮਨਾਉਂਦੇ ਹਨ, ਜਿਸ ਵਿਚ ਸਾਰੇ ਸਿੱਖ ਦਰੱਖ਼ਤ ਤੇ ਬੂਟੇ ਲਗਾਉਂਦੇ ਅਤੇ ਵੰਡਦੇ ਹਨ।

ਇੱਥੇ ਦੱਸਣਾ ਯੋਗ ਹੈ ਕਿ ਰੁੱਖ ਲਾਉਣ ਲਈ ਥਾਂ ਦੀ ਚੋਣ ਉੱਥੇ ਕਰਨੀ ਚਾਹੀਦੀ ਹੈ, ਜਿੱਥੇ ਕੋਈ ਵਿਸ਼ੇਸ਼ ਲਾਂਘਾ ਨਾ ਹੋਵੇ। ਸਭ ਤੋਂ ਵਿਸ਼ੇਸ਼ ਗੱਲ ਰੁੱਖ ਦੀ ਕਿਸਮ-ਚੋਣ ਸਥਾਨਕ ਧਰਤੀ/ਮਿੱਟੀ ਦੀ ਪੈਦਾਇਸ਼-ਕਿਸਮ ਅਤੇ ਸਥਾਨਕ ਲੋੜਾਂ ਦੇ ਹਵਾਲੇ ਵਿਚ ਹੋ ਸਕੇ ਤਾਂ ਲਾਭਦਾਇਕ ਹੁੰਦਾ ਹੈ, ਜਿਵੇਂ ਕਿੱਕਰ ਦਾ ਰੁੱਖ ਆਮ ਹਾਲਤ ਵਿਚ ਵਰਤਣ ਵਾਲੀ ਥਾਂ ਸਮੱਸਿਆ ਪੈਦਾ ਕਰਦਾ ਹੈ; ਸਫੈਦਾ ਪਾਣੀ ਦੀ ਖੱਪਤ ਵਧੇਰੇ ਕਰਦਾ ਹੈ; ਤੂਤ ਉੱਤੇ ਕੀੜੇ ਵਧੇਰੇ ਮਾਰ ਕਰਦੇ ਹਨ। ਇਸ ਦੇ ਉਲਟ ਨਿੰਮ, ਪਿੱਪਲ, ਟਾਹਲੀ ਜਾਂ ਫ਼ਲਦਾਰ ਪੌਦੇ ਵਧੇਰੇ ਚੰਗੇ ਹੁੰਦੇ ਹਨ।

ਉਪਰੋਕਤ ਦੇ ਸਾਰ ਵਜੋਂ ਕਿਹਾ ਜਾ ਸਕਦਾ ਹੈ ਕਿ ਸ੍ਰੀ ਗੁਰੂ ਹਰਿਰਾਇ ਜੀ ਨੇ ਸਿੱਖ ਸਮਾਜ ਦੇ ਭਲੇ ਲਈ ਅਨੇਕ ਕਾਰਜ ਕੀਤੇ, ਜਿਨ੍ਹਾਂ ਸਦਕਾ ਸਿੱਖ ਧਰਮ ਆਪਣੇ ਵਿਗਾਸ ਵੱਲ ਨਿਰੰਤਰ ਅੱਗੇ ਵੱਧਦਾ ਗਿਆ।

ਹਵਾਲੇ :

੧. *ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ॥ ਸ੍ਰੀ ਗੁਰੂ ਗ੍ਰੰਥ ਸਾਹਿਬ, ਸੂਹੀ ਮਹਲਾ ੧ ਘਰੁ ੭*, ੭੩੦.
-*ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ॥ ਉਹੀ*, ਰਾਮਕਲੀ ਮਹਲਾ ੧ ਸਿਧ ਗੋਸਟਿ, ੯੩੮.
-*ਵਿਚੇ ਗ੍ਰਿਹ ਸਦਾ ਰਹੈ ਉਦਾਸੀ ਜਿਉ ਕਮਲੁ ਰਹੈ ਵਿਚਿ ਪਾਣੀ ਹੇ॥ ਉਹੀ*, ਮਾਰੂ ਸੋਲਹੇ ਮਹਲਾ ੪, ੧੦੭੦-੭੧.
੨. *ਗੁਰਮੁਖਿ ਆਸ ਨਿਰਾਸ ਮਤਿ ਅਰਖੇਉ ਹੈ।...*
*ਘਰ ਹੀ ਵਿਚਿ ਉਦਾਸੁ...॥* ਵਾਰਾਂ ਭਾਈ ਗੁਰਦਾਸ, ਵਾਰ/ਪਉੜੀ- ੩/੨.
੩. *ਗਿਆਨਨ ਮੈ ਗਿਆਨ ਅਰੁ ਧਿਆਨਨ ਮੈ ਧਿਆਨ ਗੁਰ ਸਕਲ ਧਰਮ ਮੈ ਗ੍ਰਿਹਸਤੁ ਪ੍ਰਧਾਨ ਹੈ॥* ਕਬਿਤ ਭਾਈ ਗੁਰਦਾਸ, ੩੭੬.
੪. *ਗੁਰਬਿਲਾਸ ਪਾ: ੬*, ਅਧਿਆਇ/ਬੰਦ/ਪੰਨਾ - ੨੧/੬੧੯/੭੯੪.
੫. ਉਹੀ, ੨੧/੬੪੯/੭੯੬.
੬. *ਸਿੱਖ ਇਤਿਹਾਸ*, ਪੰਨਾ ੪੭.
੭. *ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ*, ਚਰਣ/ਬੰਦ/ਪੰਨਾ - ੧੩/੧੬-੮/੧੪੩.
੮. The Book of the Ten Masters, pp. 104-05
੯. *ਮਹਿਮਾ ਪ੍ਰਕਾਸ਼* (ਭਾਗ ਦੂਜਾ, ਖੰਡ-੨), ਸਾਖੀ/ਬੰਦ/ਪੰਨੇ ੧੧/੧੨-੨੧/੫੩੮-੯.
੧੦. ਉਹੀ, ੧੧/੧੫/੫੫੧.
੧੧. *ਗੁਰਬਿਲਾਸ ਪਾ: ੬*, ਅਧਿਆਇ/ਬੰਦ/ਪੰਨਾ - ੪/੬੮੧/੧੧੭.
੧੨. ਉਹੀ, ੧੩/੭-੧੧/੫੯੨.
੧੩. *ਸਿੱਖ ਇਤਿਹਾਸ*, ਪੰਨੇ ੪੭-੮.
੧੪. *ਸਾਹਿਬ ਸਿੰਘ*, ਗੁਰ ਇਤਿਹਾਸ (ਪਾਤਸ਼ਾਹੀ ੨ ਤੋਂ ੯), ਪੰਨਾ ੨੬੪.
੧੫. *ਉਹੀ*, ਪੰਨਾ ੧੫੦.

# ਭਾਈ ਘਨੱਈਆ ਜੀ ਦਾ ਮਿਸ਼ਨ

*-ਸ. ਬਲਵਿੰਦਰ ਸਿੰਘ ਜੌੜਾਸਿੰਘਾ**

ਸਿੱਖ ਧਰਮ ਦਾ ਉਦਭਵ ਮਾਨਵ-ਕਲਿਆਣ ਲਈ ਹੋਇਆ। ਇਸ ਦੇ ਬਾਨੀ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਦ੍ਰਿਸ਼ਟੀ ਵਿਚ ਮਾਨਵ ਕਿਸੇ ਵਿਸ਼ੇਸ਼ ਧਰਮ, ਜਾਤ, ਨਸਲ, ਲਿੰਗ ਭੇਦ-ਭਾਵ ਤੋਂ ਰਹਿਤ ਹੈ। ਸੰਸਾਰ ਦੇ ਹਰੇਕ ਕੋਨੇ ਵਿਚ ਵੱਸਦੇ ਵਿਅਕਤੀ ਲਈ ਸਤਿਗੁਰਾਂ ਦੀ ਅਕਾਲ ਪੁਰਖ ਅੱਗੇ ਅਰਦਾਸ ਇਹ ਸੀ:

*ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ॥*
*ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ॥ (ਪੰਨਾ ੮੫੩)*

ਇਸ ਪਿੱਛੇ ਆਧਾਰ ਸਿਧਾਂਤ ਇਹ ਸੀ ਕਿ ਸਤਿਗੁਰਾਂ ਦੀ ਨਜ਼ਰ ਵਿਚ ਸਭ ਮਨੁੱਖ ਬਰਾਬਰ ਹਨ। ਇਕ ਪਰਮਾਤਮਾ ਹੀ ਸਭ ਦਾ ਪਿਤਾ ਹੈ ਅਤੇ ਸਭ ਉਸ ਦੇ ਬੱਚੇ ਹਨ:

*ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ॥ (ਪੰਨਾ ੬੧੧)*

ਜਦੋਂ ਸਭ ਜੀਵ ਪਰਮਾਤਮਾ ਦੀ ਹੀ ਪੈਦਾਇਸ਼ ਹਨ ਫਿਰ ਚੰਗੇ ਮਾੜੇ ਵਖਰੇਵਾਂ ਉੱਚਿਤ ਨਹੀਂ ਹੈ:

*ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥*
*ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥ (ਪੰਨਾ ੧੩੪੯)*

ਏਸੇ ਸ਼ਬਦ ਵਿਚ ਮਹੱਤਵਪੂਰਨ ਵਿਚਾਰ ਇਹ ਵੀ ਹੈ ਕਿ ਪਰਮਾਤਮਾ ਦੀ ਹੋਂਦ ਸਭ ਜੀਵਾਂ ਵਿਚ ਹੈ ਤੇ ਉਸ ਦੇ ਅਨੁਸਾਰ ਹੀ ਸਭ ਕੁਝ ਵਾਪਰਦਾ ਹੈ। ਬੰਦਾ ਉਹ ਹੀ ਹੁੰਦਾ ਹੈ ਜੋ ਪਰਮਾਤਮਾ ਦੇ ਹੁਕਮ ਨੂੰ ਪਛਾਣਦਿਆਂ ਹੋਇਆਂ ਉਸ ਨੂੰ ਸਭ ਵਿਚ ਰਮਿਆ ਹੋਇਆ ਸਮਝਦਾ ਹੈ:

*ਸਭ ਮਹਿ ਸਚਾ ਏਕੋ ਸੋਈ ਤਿਸ ਕਾ ਕੀਆ ਸਭੁ ਕਛੁ ਹੋਈ॥*
*ਹੁਕਮੁ ਪਛਾਨੈ ਸੁ ਏਕੋ ਜਾਨੈ ਬੰਦਾ ਕਹੀਐ ਸੋਈ॥ (ਪੰਨਾ ੧੩੫੦)*

ਸਭ ਜੀਵਾਂ ਵਿਚ ਸਾਂਝ ਹੈ, ਕਿਉਂਕਿ ਪਰਮਾਤਮਾ ਇਨ੍ਹਾਂ ਜੀਵਾਂ ਤੋਂ ਬਾਹਰ ਨਹੀਂ ਦਿਸਦਾ ਤੇ ਸਭ ਇਕ ਵਿਚ ਹੀ ਆਸ ਲਗਾਈ ਬੈਠੇ ਹਨ:

*ਸਭੁ ਕੋ ਆਸੈ ਤੇਰੀ ਬੈਠਾ॥ ਘਟ ਘਟ ਅੰਤਰਿ ਤੂੰਹੈ ਵੁਠਾ॥*
*ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ॥ (ਪੰਨਾ ੯੭)*

ਤੇ ਮਨੁੱਖ ਦੇ ਜਨਮ ਦਾ ਉਦੇਸ਼ ਵੀ ਇਹ ਹੈ ਕਿ ਸਭ ਕੌਮਾਂ ਤੇ ਧਰਮਾਂ ਵਿਚ ਭੇਦ ਨਾ ਸਮਝੇ:

*ਹਿੰਦੂ ਤੁਰਕ ਕੋਊ ਰਾਫਜੀ ਇਮਾਮ ਸਾਫੀ*
*ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ॥ . . .*

*ਸਕੱਤਰ, ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: +੯੧੯੮੧੪੮-੯੮੨੧੨

*ਏਕ ਹੀ ਕੀ ਸੇਵ ਸਭ ਹੀ ਕੋ ਗੁਰਦੇਵ ਏਕ . . .*
*ਏਕ ਹੀ ਸਰੂਪ ਸਬੈ ਏਕੈ ਜੋਤ ਜਾਨਬੋ॥* *(ਅਕਾਲ ਉਸਤਤ)*

ਸਿੱਖੀ ਦਾ ਸਿਧਾਂਤ ਇਹ ਵੀ ਹੈ:

*-ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ॥*
*(ਪੰਨਾ ੧੨੯੯)*

*-ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ॥* *(ਪੰਨਾ ੬੭੧)*

ਸਿੱਖ ਹਮੇਸ਼ਾ ਇੱਕੋ ਬਿਰਤੀ ਭਾਵ ਸਮਦ੍ਰਿਸ਼ਟੀ ਰੱਖਦਾ ਹੈ:

*ਬ੍ਰਹਮ ਗਿਆਨੀ ਸਦਾ ਸਮਦਰਸੀ॥*
*ਬ੍ਰਹਮ ਗਿਆਨੀ ਕੀ ਦ੍ਰਿਸਟਿ ਅੰਮ੍ਰਿਤੁ ਬਰਸੀ॥* *(ਪੰਨਾ ੨੭੨)*

ਮਾਨਵ-ਕਲਿਆਣ ਲਈ ਸੇਵਾ:- ਮਨੁੱਖਤਾ ਦੇ ਕਲਿਆਣ ਲਈ ਦੁਖਿਆਰੇ ਤੇ ਲੋੜਵੰਦਾਂ ਦੀ ਸਹਾਇਤਾ ਸੰਬੰਧੀ ਗੁਰਬਾਣੀ ਤੇ ਸਿੱਖ ਇਤਿਹਾਸ ਵਿਚ ਬੜੀ ਸਪੱਸ਼ਟ ਵਿਚਾਰਧਾਰਾ ਹੈ ਤੇ ਇਸ ਦਾ ਗੌਰਵਮਈ ਇਤਿਹਾਸ ਹੈ। ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਘਰ ਦੀ ਇਹ ਵਡਿਆਈ ਹੈ, ਕਿ ਜਿਨ੍ਹਾਂ ਦੀ ਛੋਹ ਤੋਂ ਸੰਸਾਰ ਦੇ ਲੋਕ ਬਚਦੇ ਸਨ, ਨਫ਼ਰਤ ਕਰਦੇ ਸਨ, ਉਨ੍ਹਾਂ ਦੀ ਸਾਰ ਲਈ ਤੇ ਗਲ਼ ਨਾਲ ਲਾਇਆ। ਸ੍ਰੀ ਗੁਰੂ ਨਾਨਕ ਸਾਹਿਬ ਸਮੇਂ ਇਕ ਵਿਅਕਤੀ ਜੋ ਕੋਹੜ ਦੀ ਬੀਮਾਰੀ ਤੋਂ ਪੀੜਤ ਸੀ, ਦਾ ਹੱਥੀਂ ਇਲਾਜ ਕਰ ਕੇ ਨਵਾਂ ਜੀਵਨ ਬਖ਼ਸ਼ਿਸ਼ ਕੀਤਾ। ਸ੍ਰੀ ਗੁਰੂ ਅਮਰਦਾਸ ਜੀ ਦੇ ਸਮੇਂ ਇਕ ਪ੍ਰੇਮਾ ਨਾ ਦੇ ਯਤੀਮ ਦੀ ਸਾਖੀ ਮਿਲਦੀ ਹੈ; ਜਿਸ ਦੇ ਸਰੀਰ ਨੂੰ ਕੋਹੜ ਪੈ ਗਿਆ ਸੀ। ਪਾਤਸ਼ਾਹ ਜੀ ਨੇ ਮਿਹਰਾਂ ਦੀ ਨਜ਼ਰ ਨਾਲ; ਤੰਦਰੁਸਤ ਬਣਾ ਦਿੱਤਾ ਤੇ ਇਹ ਭਾਈ ਮਥੋ-ਮੁਰਾਰੀ ਕਰਕੇ ਪ੍ਰਸਿੱਧ ਹੋਇਆ।

ਗੁਰੂ ਸਾਹਿਬ ਦੇ ਕਹਿਣ 'ਤੇ ਸ੍ਰੀ ਗੁਰੂ ਅਰਜਨ ਸਾਹਿਬ ਜੀ ਦੁਆਰਾ ਤਰਨ ਤਾਰਨ ਵਿਚ 'ਕੋਹੜੀ ਘਰ' ਭਾਵ ਕੋਹੜੀਆਂ ਲਈ ਇਲਾਜ ਕੇਂਦਰ ਸਥਾਪਿਤ ਕਰਨਾ ਦੁਖਿਆਰੇ ਨੂੰ ਗਲ਼ ਨਾਲ ਲਗਾਉਣ ਦਾ ਉਪਦੇਸ਼ ਹੀ ਤਾਂ ਸੀ।

ਕਾਲ ਸਮੇਂ ਪੰਜਾਬ ਦੇ ਲੋਕਾਂ ਦਾ ਅਕਬਰ ਬਾਦਸ਼ਾਹ ਨੇ ਮਾਲੀਆ ਮੁਆਫ਼ ਕੀਤਾ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੇ ਤਾਂ ਜਨ-ਸੇਵਾ ਦੇ ਨਾਲ ਨਾਲ ਪਸ਼ੂਆਂ ਤੇ ਪੰਛੀਆਂ ਦੇ ਇਲਾਜ ਲਈ ਵੀ ਦਵਾਖ਼ਾਨਾ ਬਣਾਇਆ ਤੇ ਇਲਾਜ ਕੀਤਾ। ਅੱਠਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੇ ਪਲੇਗ ਨਾਲ ਪੀੜਤ ਲੋਕਾਂ ਦੇ ਇਲਾਜ ਤੇ ਸੇਵਾ ਕਰਦਿਆਂ ਸਾਰਾ ਦੁੱਖ ਆਪਣੇ ਸਰੀਰ 'ਤੇ ਲੈ ਲਿਆ। ਏਸੇ ਲਈ ਅਸੀਂ ਉਨ੍ਹਾਂ ਨੂੰ ਯਾਦ ਕਰਦਿਆਂ ਅਰਦਾਸ ਕਰਦੇ ਹਾਂ:

*ਸ੍ਰੀ ਹਰਿਕ੍ਰਿਸ਼ਨ ਧਿਆਈਐ ਜਿਸ ਡਿਠੈ ਸਭਿ ਦੁਖ ਜਾਇ॥*

ਇਹ ਸੀ ਦੀਨ-ਦੁਖੀਆਂ ਦੀ ਸੇਵਾ ਕਰਨ ਗੁਰਬਾਣੀ ਤੇ ਗੁਰ-ਇਤਿਹਾਸ ਦਾ ਸਿਧਾਂਤ।

ਸਿੱਖ ਧਰਮ-ਯੁੱਧ ਦਾ ਸਿਧਾਂਤ:- ਦੂਜਾ, ਇੱਥੇ ਗੱਲ ਕਰਦਿਆਂ ਮੈਂ ਸਿੱਖ ਧਰਮ ਦੇ ਧਰਮ-ਯੁੱਧ ਦੇ ਸਿਧਾਂਤ ਤੇ ਇਤਿਹਾਸ ਸੰਬੰਧੀ ਗੱਲ ਕਰਨੀ ਚਾਹੁੰਦਾ ਹਾਂ। ਭਾਈ

ਘਨ੍ਹੱਈਆ ਜੀ ਬਾਰੇ ਗੱਲ ਕਰਦਿਆਂ ਸਿੱਖ ਧਰਮ-ਯੁੱਧ ਦੇ ਸਿਧਾਂਤ ਬਾਰੇ ਗੱਲ ਕਰਨੀ ਜ਼ਰੂਰੀ ਭਾਸਦੀ ਹੈ, ਕਿਉਂਕਿ ਭਾਈ ਘਨ੍ਹੱਈਆ ਜੀ ਅਤੇ ਉਨ੍ਹਾਂ ਦੇ ਮਿਸ਼ਨ ਪਿੱਛੇ ਧਰਮ ਯੁੱਧ ਦਾ ਵੀ ਪ੍ਰਤੱਖ ਪ੍ਰਭਾਵ ਸੀ। ਜਬਰ ਤੇ ਜ਼ੁਲਮ ਤੇ ਅਨਿਆਂ ਦੇ ਵਿਰੁੱਧ ਸੰਘਰਸ਼ ਕਰਨਾ ਸਿੱਖ ਧਰਮ ਦਾ ਸਿਧਾਂਤ ਤੇ ਉਪਦੇਸ਼ ਹੈ। ਬਾਬਰ ਦੇ ਹਮਲੇ ਸਮੇਂ ਗੁਰੂ ਨਾਨਕ ਸਾਹਿਬ ਦੁਆਰਾ ਉਚਾਰੇ ਸ਼ਬਦਾਂ ਵਿਚ:

*-ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ॥* *(ਪੰਨਾ ੩੬੦)*
*-ਜੇ ਸਕਤਾ ਸਕਤੇ ਕਉ ਮਾਰੇ ਤਾ ਮਨਿ ਰੋਸੁ ਨ ਹੋਈ॥* *(ਪੰਨਾ ੩੬੦)*

ਧਰਮ-ਯੁੱਧ ਦੇ ਇਹ ਬੀਜ ਮੌਜੂਦ ਹਨ।

ਯੁੱਧ ਆਮ ਕਰਕੇ ਦੇਸ਼ਾਂ, ਕੌਮਾਂ ਵਿਚ ਆਪਣੀ ਚੜ੍ਹਤ ਤੇ ਸਰਦਾਰੀ ਨੂੰ ਬਣਾਈ ਰੱਖਣ ਲਈ ਕੀਤੇ ਜਾਂਦੇ ਹਨ। ਕਈ ਵਾਰੀ ਕੌਮਾਂ ਵੱਲੋਂ ਧਰਮ ਦੀ ਆੜ ਵਿਚ 'ਧਰਮ ਯੁੱਧ' ਦਾ ਨਾਮ ਦੇ ਕੇ ਇਸ ਦੀ ਵਰਤੋਂ ਕੀਤੀ ਜਾਂਦੀ ਹੈ। ਭਾਰਤੀ ਪਰੰਪਰਾ ਵਿਚ ਅਹਿੰਸਾ ਪਰਮੋ ਧਰਮ ਦਾ ਸਿਧਾਂਤ ਪ੍ਰਚਲਿਤ ਰਿਹਾ ਹੈ। ਅਹਿੰਸਾ-ਪਰਮੋ-ਧਰਮ ਦੀਆਂ ਕੁਝ ਕਮਜ਼ੋਰੀਆਂ ਕਰਕੇ ਹੀ ਹਿੰਦੁਸਤਾਨ ਦੇ ਲੋਕਾਂ ਨੂੰ ਹਜ਼ਾਰਾਂ ਸਾਲ ਗ਼ੁਲਾਮੀ ਵਿੱਚੋਂ ਗੁਜ਼ਰਨਾ ਪਿਆ। ਗੁਰੂ ਸਾਹਿਬਾਨ ਦੀ ਦੂਰ-ਅੰਦੇਸ਼ੀ ਇਹ ਸੀ ਕਿ ਉਹ ਇਸ ਤੱਤ ਪ੍ਰਤੀ ਪੂਰੀ ਤਰ੍ਹਾਂ ਚੇਤਨ ਸਨ। ਸਿੱਖ ਧਰਮ ਦੀ ਸਿੱਖਿਆ:

*-ਫਰੀਦਾ ਜੋ ਤੈ ਮਾਰਨਿ ਮੁਕੀਆਂ ਤਿਨ੍ਹਾ ਨ ਮਾਰੇ ਘੁੰਮਿ॥*
*ਆਪਨੜੈ ਘਰਿ ਜਾਈਐ ਪੈਰ ਤਿਨ੍ਹਾ ਦੇ ਚੁੰਮਿ॥* *(ਪੰਨਾ ੧੩੭੮)*
*-ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ॥*
*ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ॥* *(ਪੰਨਾ ੧੩੮੨)*

ਅਨੁਸਾਰ ਜਿੱਥੇ ਪਰਮ ਅਹਿੰਸਾ ਦੇ ਸਿਧਾਂਤ ਨੂੰ ਸਵੀਕਾਰਿਆ ਗਿਆ ਹੈ, ਉੱਥੇ ਨਾਲ ਹੀ ਸ੍ਵੈ-ਮਾਣ ਨਾਲ ਜੀਵਨ ਜਿਊਣ ਦਾ ਸਿਧਾਂਤ ਵੀ ਹੈ:

*ਜੇ ਜੀਵੈ ਪਤਿ ਲਥੀ ਜਾਇ॥ ਸਭੁ ਹਰਾਮੁ ਜੇਤਾ ਕਿਛੁ ਖਾਇ॥* *(ਪੰਨਾ ੧੪੨)*

ਨਾ ਕਿਸੇ ਨੂੰ ਡਰਾਉਣਾ ਅਤੇ ਨਾ ਭੈ ਮੰਨਣਾ ਹੈ:

*ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ॥* *(ਪੰਨਾ ੧੪੨੭)*

ਅਤੇ ਇਸ ਨਾਲ ਹੀ ਅਹਿੰਸਾ ਲਈ ਜਦੋਂ ਸਭ ਹੀਲੇ ਖ਼ਤਮ ਹੋ ਜਾਣ ਤਾਂ ਅਹਿੰਸਾ ਦੇ ਨਾਲ-ਨਾਲ ਜਬਰ ਤੇ ਜ਼ੁਲਮ ਦਾ ਟਾਕਰਾ ਕਰਨਾ ਵੀ ਸਿੱਖ ਵਿਚਾਰਧਾਰਾ ਦਾ ਅਹਿਮ ਸਿਧਾਂਤ ਹੈ:

*ਚੁ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ॥*
*ਹਲਾਲੱਸਤ ਬੁਰਦਨ ਬ ਸਮਸ਼ੇਰ ਦਸਤ॥* *(ਜ਼ਫ਼ਰਨਾਮਾ)*

ਸਿੱਖ ਧਰਮ ਦੇ ਮਿਸ਼ਨ ਵਿਚ ਮਰੀਆਂ ਹੋਈਆਂ ਰੂਹਾਂ ਨੂੰ ਮੁੜ ਜੀਵਤ ਕਰ ਕੇ ਮਨੁੱਖ ਦੇ ਅਧਿਆਤਮਿਕ ਤੇ ਨੈਤਿਕ ਪੱਧਰ ਨੂੰ ਉੱਚਾ ਚੁੱਕਣਾ ਹੈ। ਸੱਚ ਧਰਮ ਅਨਿਆਂ ਦੀ ਖਾਤਰ ਰਣ ਵਿਚ ਜੂਝਨਾ ਸਿੱਖ ਸਿਧਾਂਤ ਅਨੁਸਾਰ ਧਰਮ ਯੁੱਧ ਹੈ। ਖਾਲਸਾ ਪੰਥ ਦੀ ਸਾਜਣਾ *ਅਸੁਰ ਸੰਘਾਰਬੇ ਕੋ ਦੁਰਜਨ ਕੇ ਮਾਰਨੇ ਕੋ, ਸੰਕਟ*

*ਨਿਵਾਰਬੇ ਕੋ ਖਾਲਸਾ ਬਨਾਯੋ ਹੈ॥* ਦਸਮੇਸ਼ ਪਿਤਾ ਜੀ ਨੇ *ਅਵਰ ਬਾਸਨਾ ਨਾਹਿ ਪ੍ਰਭੁ ਧਰਮ ਜੁੱਧ ਕੇ ਚਾਇ॥* ਰਾਹੀਂ ਜੇ ਯੁੱਧ ਵੀ ਕਰਨਾ ਹੈ ਤਾਂ ਧਰਮ ਦਾ ਪੱਲਾ ਨਹੀਂ ਛੱਡਣਾ, ਦੀ ਸਿੱਖਿਆ ਦਿੱਤੀ। ਸਿੱਖ ਧਰਮ ਦੇ ਧਰਮ ਯੁੱਧ ਦੀ ਵਿਲੱਖਣਤਾ ਇਹ ਹੈ ਕਿ ਯੁੱਧ ਲੜਦਿਆਂ ਪਿੱਠ ਪਿੱਛੇ ਅਤੇ ਜ਼ਖ਼ਮੀ ਹੋਏ ਸਿਪਾਹੀ ਉੱਪਰ ਵਾਰ ਨਹੀਂ ਕੀਤਾ ਜਾਂਦਾ। ਇਸ ਤੋਂ ਇਲਾਵਾ ਨਿਹੱਥੇ, ਇਸਤਰੀਆਂ ਅਤੇ ਬਜ਼ੁਰਗਾਂ ਉੱਪਰ ਵਾਰ ਕਰਨ ਦੀ ਮਨਾਹੀ ਹੁੰਦੀ ਸੀ। ਦਸਮੇਸ਼ ਪਿਤਾ ਜੀ ਦੁਆਰਾ ਕਈ ਵਾਰ ਆਪਣੇ ਤੀਰਾਂ ਦੀ ਨੋਕ ਅੱਗੇ ਸੋਨਾ ਵੀ ਲਗਾਇਆ ਜਾਂਦਾ ਸੀ ਤਾਂ ਜੋ ਜ਼ਖ਼ਮੀ ਹੋਇਆ ਵਿਰੋਧੀ ਆਪਣਾ ਇਲਾਜ ਵੀ ਕਰਵਾ ਸਕੇ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੁਆਰਾ ਜੋ ਮਰਯਾਦਾ ਬੰਨ੍ਹੀ ਸੀ ਇਸ ਦਾ ਇਕ ਵਾਕਿਆ ਸਿੱਖ ਤੇ ਮੁਗ਼ਲਾਂ ਦੀ ਤੀਸਰੀ ਜੰਗ ਸਮੇਂ ਦਾ ਮਿਲਦਾ ਹੈ, ਜਿਸ ਵਿਚ ਭਾਈ ਬਿਧੀ ਚੰਦ ਨੇ ਬੁਰੀ ਤਰ੍ਹਾਂ ਢਹਿ-ਢੇਰੀ ਹੋ ਕੇ ਪਨਾਹ ਪਨਾਹ ਦੀ ਮੰਗ ਕਰਦੀ ਹੋਈ ਮੁਗ਼ਲ ਫੌਜ ਉੱਪਰ ਹਮਲਾ ਕਰਨ ਦੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਪਾਤਸ਼ਾਹ ਤੋਂ ਆਗਿਆ ਮੰਗੀ ਤਾਂ ਪਾਤਸ਼ਾਹ ਜੀ ਨੇ ਸਮਝਾਇਆ ਕਿ "ਡਿੱਗ ਪਏ, ਹਥਿਆਰ-ਹੀਣ, ਬਾਲਕ, ਬਿਰਧ, ਰੋਗੀ, ਸ਼ਰਨਾਗਤ ਅਤੇ ਇਸਤਰੀ ਇਨ੍ਹਾਂ ਸੱਤਾਂ ਉੱਪਰ ਵਾਰ ਕਰਨ ਵਾਲੇ ਦਾ ਤੇਜ ਪ੍ਰਤਾਪ ਨਸ਼ਟ ਹੋ ਜਾਂਦਾ ਹੈ। ਸਵੇਰ ਦੀ ਉਡੀਕ ਕਰਨੀ ਵਾਜਬ ਹੈ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦਾ ਪੈਂਦੇ ਖਾਂ ਨਾਲ ਯੁੱਧ ਕਰਦੇ ਸਮੇਂ ਆਪਣੀ ਢਾਲ ਦੇ ਪਰਛਾਵੇਂ ਨਾਲ ਮੂੰਹ ਉੱਤੇ ਛਾਂ ਕਰਨੀ ਤੇ ਇਹ ਕਹਿਣਾ ਕਿ ਪੈਂਦੇ ਖਾਂ ਕਲਮਾ ਪੜ੍ਹ ਤੇਰਾ ਅੰਤ ਵੇਲਾ ਆ ਗਿਆ ਹੈ। ਇਹ ਧਰਮ ਯੁੱਧ ਦਾ ਆਧਾਰ ਸਿਧਾਂਤ ਕਿਹਾ ਜਾ ਸਕਦਾ ਹੈ। ਕਾਜ਼ੀ ਨੂਰ ਮੁਹੰਮਦ ਜੋ ਅਹਿਮਦਸ਼ਾਹ ਅਬਦਾਲੀ ਦੇ ਨਾਲ ਸੱਤਵੇਂ ਹਮਲੇ ਦੌਰਾਨ ਆਇਆ ਸੀ, ਦੀ ਵਿਰੋਧੀ ਹੁੰਦਿਆਂ ਹੋਇਆਂ ਲਿਖਤ ਸਚਾਈ ਕਿ "ਉਨ੍ਹਾਂ ਦੀ ਲੜਾਈ ਤੋਂ ਬਿਨਾ ਇਕ ਹੋਰ ਗੱਲ ਸੁਣੋ, ਜਿਸ ਵਿਚ ਇਹ (ਸਿੰਘ) ਜੋ ਸਭ ਸੂਰਮਿਆਂ ਨਾਲੋਂ ਅੱਗੇ ਹਨ। ਇਹ ਨਾਮਰਦ ਨੂੰ (ਜੋ ਲੜਾਈ ਵਿਚ ਹਥਿਆਰ ਰੱਖ ਦੇਵੇ) ਕਦੇ ਭੀ ਨਹੀਂ ਮਾਰਦੇ ਅਤੇ ਨਾ ਹੀ ਭੱਜ ਨਿਕਲੇ ਨੂੰ ਰੋਕਣ ਜਾਂਦੇ ਹਨ। ਲੁੱਟ ਵਿਚ ਇਹ ਕਿਸੇ ਇਸਤਰੀ ਦਾ ਧਨ ਅਤੇ ਗਹਿਣੇ ਨਹੀਂ ਲੈਂਦੇ, ਉਹ ਸਵਾਣੀ ਹੋਵੇ ਭਾਵੇਂ ਗੋਲੀ-ਬਾਂਦੀ। ਇਨ੍ਹਾਂ ਵਿਚ ਵਿਭਚਾਰ ਭੀ ਨਹੀਂ ਹੈ ਅਤੇ ਨਾ ਹੀ ਇਨ੍ਹਾਂ ਵਿਚ ਚੋਰੀ ਹੈ। ਨਾ ਹੀ ਇਨ੍ਹਾਂ ਵਿਚ ਕੋਈ ਸੰਨ੍ਹਾਂ ਮਾਰਨ ਵਾਲਾ ਹੈ। ਵਿਭਾਚਾਰੀ ਅਤੇ ਸੰਨ੍ਹਾਂ ਮਾਰਨ ਵਾਲੇ ਨਾਲ ਇਹ ਮਿੱਤਰਤਾ ਨਹੀਂ ਰੱਖਦੇ।" ਇਹ ਧਰਮ-ਯੁੱਧ ਦੇ ਤੱਥ ਦੀ ਅਹਿਮ ਉਦਾਹਰਨ ਹੈ। ਇਸੇ ਧਰਮ ਯੁੱਧ ਦਾ ਸਿਧਾਂਤ ਭਾਈ ਘਨੱ੍ਈਆ ਜੀ ਨੂੰ ਦੁਖਿਆਰਿਆਂ, ਲੋੜਵੰਦਾਂ ਅਤੇ ਜ਼ਖ਼ਮੀਆਂ ਦੀ ਸੇਵਾ-ਸੰਭਾਲ ਦੀ ਪ੍ਰੇਰਨਾ ਲਈ ਸਹਾਈ ਹੋਇਆ।

ਮੇਰਾ ਉਕਤ ਚਰਚਾ ਕਰਨ ਦਾ ਮੂਲ ਕਾਰਨ ਇਹ ਹੈ ਕਿ ਜਦੋਂ ਭਾਈ ਘਨੱ੍ਈਆ ਜੀ ਦੇ ਜੀਵਨ ਤੇ ਸੇਵਾ-ਯੋਗਦਾਨ ਬਾਰੇ ਗੱਲ ਕੀਤੀ ਜਾਂਦੀ ਹੈ ਤਾਂ ਇਹ ਗੱਲ ਸਾਹਮਣੇ ਆਉਂਦੀ ਹੈ ਕਿ ਭਾਈ ਘਨੱ੍ਈਆ ਜੀ ਦੀ ਸੇਵਾ ਤੇ ਮਿਸ਼ਨ ਗੁਰੂ ਸਾਹਿਬਾਨ ਦੇ ਆਸ਼ੇ ਅਤੇ ਗੁਰਬਾਣੀ ਅੰਦਰ ਪ੍ਰਗਟਾਏ ਉਪਦੇਸ਼ਾਂ ਦੇ ਅਨੁਸਾਰ ਹਨ।

ਭਾਈ ਘਨ੍ਹੱਈਆ ਜੀ ਬਾਰੇ ਗੱਲ ਕਰਦਿਆਂ ਵਰਤਮਾਨ ਸਮੇਂ ਮਨੁੱਖਤਾ ਦੇ ਕਲਿਆਣ ਵਿਚ ਜੁਟੀਆਂ ਸੰਸਥਾਵਾਂ ਬਾਰੇ ਚਰਚਾ ਕਰਨੀ ਵੀ ਜ਼ਰੂਰੀ ਲੱਗਦੀ ਹੈ ਤਾਂ ਹੀ ਅਸੀਂ ਭਾਈ ਘਨ੍ਹੱਈਆ ਜੀ ਦਾ ਮਨੁੱਖਤਾ ਕਲਿਆਣ ਲਈ ਕੀਤੀਆਂ ਸੇਵਾਵਾਂ ਦੇ ਸੰਬੰਧ ਵਿਚ ਕੋਈ ਸਥਾਨ ਨਿਸ਼ਚਿਤ ਕਰ ਸਦਕੇ ਹਾਂ। ਇਸ ਲਈ ਇੱਥੇ ਰੈੱਡ ਕਰਾਸ ਸੁਸਾਇਟੀ ਅਤੇ ਮਦਰ ਟਰੇਸਾ ਬਾਰੇ ਗੱਲ ਕਰਨੀ ਜ਼ਰੂਰੀ ਲੱਗਦੀ ਹੈ।

ਰੈੱਡ ਕਰਾਸ ਸੁਸਾਇਟੀ :- ਸ਼ਾਂਤੀ ਸਮੇਂ ਕੁਦਰਤੀ ਆਫ਼ਤਾਂ ਅਤੇ ਜੰਗ ਸਮੇਂ ਜ਼ਖ਼ਮੀ ਸਿਪਾਹੀਆਂ ਤੇ ਜੰਗ ਤੋਂ ਪ੍ਰਭਾਵਿਤ ਲੋਕਾਂ ਦੀ ਦੇਖਭਾਲ ਲਈ ਰੈੱਡ ਕਰਾਸ ਸੁਸਾਇਟੀ ਮੋਹਰੀ ਹੋ ਕੇ ਕਾਰਜ ਕਰਦੀ ਹੈ। ਰੈੱਡ ਕਰਾਸ ਸੁਸਾਇਟੀ ਅਤੇ ਰੈੱਡ ਕਰਿਸੈਂਟ (Cresecnt) ਮੂਵਮੈਂਟ ਦਾ ਅਰੰਭ ੧੮੫੯ ਈ. ਫਰੈਂਕੋ (Franco) ਆਸਟਰੀਆ ਯੁੱਧ ਤੋਂ ਹੋਇਆ, ਜਦੋਂ ਸਵਿਟਜਰਲੈਂਡ ਦੇ ਨੌਜਵਾਨ ਕਾਰੋਬਾਰੀ ਜੀਨ ਹੈਨਰੀ ਡਿਊਨਾਂਟ ਨੇ ਲੋਕਾਂ ਦੀ ਮਦਦ ਨਾਲ ਜੰਗ ਵਿਚ ਜ਼ਖ਼ਮੀ ਸਿਪਾਹੀਆਂ ਲਈ ਸਹਾਇਤਾ ਕੀਤੀ। ਇਸ ਪਿੱਛੋਂ ਉਸ ਨੇ ‘Memory of Salferino’ ਨਾਮ ਦੀ ਪੁਸਤਕ ਲਿਖੀ ਜਿਸ ਵਿਚ ਉਸ ਨੇ ਕਿਸੇ ਅਜਿਹੇ ਸੰਗਠਨ ਦੀ ਸਥਾਪਨਾ ਉੱਤੇ ਜ਼ੋਰ ਦਿੱਤਾ ਜੋ ਜੰਗ ਸਮੇਂ ਜ਼ਖ਼ਮੀ ਸਿਪਾਹੀਆਂ ਦੀ ਸਹਾਇਤਾ ਕਰੇ। ੧੮੬੪ ਈ. ਦੀ ਜਨੇਵਾ ਕਨਵੈਨਸ਼ਨ ਹੋਈ ਜਿੱਥੇ ਹੈਨਰੀ ਡਿਊਨਾਂਟ ਦੇ ਸੁਝਾਵਾਂ ਨੂੰ ਸਵੀਕਾਰ ਕਰਦਿਆਂ ਹੋਇਆਂ ਰੈੱਡ ਕਰਾਸ ਦਾ ਅਰੰਭ ਹੋਇਆ।

ਇੰਡੀਅਨ ਰੈੱਡ ਕਰਾਸ ਸੁਸਾਇਟੀ:- ਇਸੇ ਤਰ੍ਹਾਂ ਇੰਡੀਅਨ ਰੈੱਡ ਕਰਾਸ ਸੁਸਾਇਟੀ ਦਾ ਇਤਿਹਾਸ ਇਹ ਹੈ ਕਿ ੧੯੧੪ ਈ. ਪਹਿਲੀ ਸੰਸਾਰ ਜੰਗ ਸਮੇਂ ਭਾਰਤ ਬ੍ਰਿਟਿਸ਼ ਰੈੱਡ ਕਰਾਸ ਤੇ ਸੈਂਟ ਜੋਹਨ ਐਬੂਲੈਂਸ ਐਸੋਸੀਏਸ਼ਨ ਤੋਂ ਬਿਨਾ ਕੋਈ ਸੰਸਥਾ, ਜੋ ਜੰਗ ਜਾਂ ਹੋਰ ਆਫ਼ਤਾਂ ਸਮੇਂ ਕੰਮ ਕਰਦੀ ਹੋਵੇ, ਨਹੀਂ ਸੀ।

੩ ਮਾਰਚ, ੧੯੨੦ ਈ. ਨੂੰ ਭਾਰਤੀ ਲੈਜਿਸਲੇਟਿਵ ਵਿਚ ਇੰਡੀਅਨ ਰੈੱਡ ਕਰਾਸ ਸੁਸਾਇਟੀ ਦਾ ਬਿੱਲ ਪੇਸ਼ ਹੋਇਆ ਜੋ ੧੭ ਮਾਰਚ, ੧੯੨੦ ਈ. ਨੂੰ ਪਾਸ ਹੋਇਆ ਅਤੇ ਐਕਟ XV ੧੯੨੦ ਬਣਿਆ। ਗਵਰਨਰ ਨੇ ੨੦ ਮਾਰਚ ਨੂੰ ਇਸ ਉੱਪਰ ਮੋਹਰ ਲਾਈ। ੫੦-ਮੈਂਬਰੀ ਕਮੇਟੀ ਇੰਡੀਅਨ ਰੈੱਡ ਕਰਾਸ ਸੁਸਾਇਟੀ ਦੀ ਰੂਪ-ਰੇਖਾ ਤਿਆਰ ਕਰਨ ਲਈ ਚੁਣੀ ਗਈ, ਜਿਸ ਦੇ ਪਹਿਲੇ ਚੇਅਰਮੈਨ ਮੈਲਕਨ ਹਾਲੇ ਬਣੇ। ਨੈਸ਼ਨਲ ਰੈੱਡ ਕਰਾਸ ਇਸ ਸਮੇਂ ਇੰਡੀਆ ਰੈੱਡ ਕਰਾਸ ਅਤੇ ਰੈੱਡ ਕਰੀਸੈਂਟ ਦੇ ਮੈਂਬਰਾਂ ਅਤੇ ਹੋਰ ਕਈ ਮਲਟੀਨੈਸ਼ਨਲ ਫਰਮਾਂ, ਵਿਅਕਤੀਗਤ ਅਤੇ ਭਾਰਤ ਸਰਕਾਰ ਤੇ ਹੋਰ ਏਜੰਸੀਆਂ (UNDP, WHO) ਆਦਿ ਨਾਲ ਤਾਲਮੇਲ ਰੱਖਦੀ ਹੈ। ਇਸ ਸਮੇਂ ੩੫ ਰਾਜਾਂ/ਯੂਨੀਅਨ ਟੇਰਿਟਰੀ ਤੇ ੭੦੦ ਤੋਂ ਉੱਪਰ ਜ਼ਿਲ੍ਹਿਆਂ ਵਿਚ ਬ੍ਰਾਂਚਾਂ ਹਨ। ਭਾਰਤ ਦੇ ਰਾਸ਼ਟਰਪਤੀ ਇਸ ਦੇ ਪ੍ਰਧਾਨ ਅਤੇ ਕੇਂਦਰੀ ਸਿਹਤ ਮੰਤਰੀ ਇਸ ਦੇ ਚੇਅਰਮੈਨ ਹਨ।

ਮਦਰ ਟਰੇਸਾ ਤੇ ਮਿਸ਼ਨਰੀਜ਼ ਆਫ਼ ਚੈਰੀਟੀ:- ਮਦਰ ਟਰੇਸਾ ਮਿਸ਼ਨ ਬਾਰੇ ਜਦੋਂ ਅਸੀਂ ਗੱਲ ਕਰਦੇ ਹਾਂ ਤਾਂ ਅਗਸਤ ੧੯੧੦ ਵਿਚ ਮੈਕਡੋਨੀਆ ਵਿਚ ਜਨਮੀ ਮਦਰ

ਟਰੇਸਾ ਨੇ ਸਮੁੱਚੀ ਦੁਨੀਆ ਦਾ ਧਿਆਨ ਆਪਣੇ ਵੱਲ ਖਿੱਚਿਆ ਹੈ। ਮਦਰ ਟਰੇਸਾ ਨੇ ਵਿੱਦਿਆ ਦੇ ਖੇਤਰ 'ਤੇ ਬੇਸਹਾਰਾ ਲੋਕਾਂ ਤੇ ਸਰੀਰਿਕ ਤੌਰ 'ਤੇ ਵੱਖ-ਵੱਖ ਬੀਮਾਰੀਆਂ ਨਾਲ ਪੀੜਤ ਲੋਕਾਂ ਦੀ ਮਦਦ ਕਰਦਿਆਂ ਆਪਣੇ ਆਪ ਨੂੰ ਸੰਸਾਰ ਪੱਧਰ ਤੇ ਲਿਆਂਦਾ। ਉਸ ਨੇ ਕੋਹੜਿਆਂ ਦੀ ਕਲੋਨੀ, ਗੂੰਗੇ ਅਤੇ ਬੋਲਿਆਂ, ਬਜ਼ੁਰਗਾਂ ਦੀ ਦੇਖਭਾਲ ਲਈ ਘਰ ਅਤੇ ਚੱਲਦੇ-ਫਿਰਦੇ ਹਸਪਤਾਲ ਬਣਾਏ। ਉਸ ਦਾ ਇਹ ਮੁੱਖ ਵਿਚਾਰ ਸੀ 'Some of them or over gestation, buts all of over people' ਫਰਵਰੀ ੧੯੯੫ ਦੌਰਾਨ ਪੋਪ ਜੋਨ ਪਾਲ ਛੇਵੇਂ ਨੇ ਮਦਰ ਟਰੇਸਾ, ਉਸ ਦੀ ਮਿਸ਼ਨਰੀਜ਼ ਆਫ ਚੈਰੀਟੀ ਦੀ ਪ੍ਰਸੰਸਾ ਕੀਤੀ। ਇਹ ਹੈਰਾਨੀਜਨਕ ਹੈ ਕਿ ਜਦੋਂ ਮਦਰ ਟਰੇਸਾ ਦੀ ੧੯੯੭ ਵਿਚ ਮੌਤ ਹੋਈ ਤਾਂ ਉਸ ਵਕਤ ਉਸ ਦੇ ਮਿਸ਼ਨਰੀ ਆਫ਼ ਚੈਰੀਟੀ ਦੀ ਗਿਣਤੀ ਚਾਰ ਹਜ਼ਾਰ ਤੋਂ ਉੱਪਰ ਸੀ, ਇਸ ਤੋਂ ਇਲਾਵਾ ਉਸ ਦੇ ਸੱਤਾਂ ਦੀਪਾਂ ਦੇ ੧੨੩ ਦੇਸ਼ਾਂ ਵਿਚ ੬੧੦ ਫਾਊਂਡੇਸ਼ਨ ਸਨ ਅਤੇ ਇਸ ਨਾਲ ਹਜ਼ਾਰਾਂ ਹੋਰ ਵਲੰਟੀਅਰ ਜੁੜੇ ਹੋਏ ਹਨ।

ਭਾਈ ਘਨ੍ਹੱਈਆ ਜੀ: ਜੀਵਨ-ਘਟਨਾਵਾਂ:- ਭਾਈ ਘਨ੍ਹੱਈਆ ਜੀ ਦੇ ਜੀਵਨ ਇਤਿਹਾਸ ਵੱਲ ਜਦੋਂ ਅਸੀਂ ਝਾਤੀ ਮਾਰਦੇ ਹਾਂ ਤਾਂ ਪਤਾ ਲੱਗਦਾ ਹੈ ਕਿ ਭਾਈ ਘਨ੍ਹੱਈਆ ਜੀ ਇਕ ਰੱਜੇ-ਪੁੱਜੇ ਪਰਵਾਰ ਨਾਲ ਸੰਬੰਧ ਰੱਖਦੇ ਹਨ। ਜਦੋਂ ਆਪ ਇੱਕ ਸਾਲ ਦੇ ਸਨ ਤਾਂ ਮਾਤਾ-ਪਿਤਾ ਨੇ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੇ ਦਰਬਾਰ ਵਿਚ ਲਿਆਂਦਾ ਤਾਂ ਪਾਤਸ਼ਾਹ ਜੀ ਦੇ ਇਹ ਬਚਨ— "ਬੜਾ ਹੋਣਹਾਰ ਬਾਲਕ ਹੈ ਵੱਡਾ ਹੋ ਕੇ ਪਰਉਪਕਾਰੀ ਬਣੇਗਾ।" ਨੇ ਜੀਵਨ ਜੀਉਣ ਦਾ ਢੰਗ ਹੀ ਬਦਲ ਦਿੱਤਾ। ਬਚਪਨ ਦੀਆਂ ਬਹੁਤ ਸਾਰੀਆਂ ਕਹਾਣੀਆਂ ਭਾਈ ਸਾਹਿਬ ਦੀਆਂ ਮਿਲਦੀਆਂ ਹਨ। ਵੱਡੇ ਹੋ ਕੇ ਜਦੋਂ ਭਾਈ ਘਨ੍ਹੱਈਆ ਜੀ ਨੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਦਰਬਾਰ ਆ ਕੇ ਗੁਰੂ-ਘਰ ਦੀ ਜੋ ਨਿਰੰਤਰ ਸੇਵਾ ਕੀਤੀ ਉਹ 'ਮਹਾਨ ਕੋਸ਼' ਅਨੁਸਾਰ ਇਸ ਤਰ੍ਹਾਂ ਅੰਕਿਤ ਹੈ: "ਭਾਈ ਸਾਹਿਬ ਲੰਗਰ ਵਾਸਤੇ ਨਿਰੰਤਰ ਪਾਣੀ ਢੋਣ ਦੀ ਸੇਵਾ ਕਰਦੇ ਸਨ। ਕਦੇ ਗੁਰੂ ਸਾਹਿਬ ਦੇ ਇਸ਼ਨਾਨ ਪਾਨ ਲਈ ਜਲ ਲਿਆਉਂਦੇ, ਕਦੇ ਲੰਗਰ ਪਕਾਉਣ ਲਈ ਜਲ ਢੋਂਦੇ, ਕਦੀ ਲੰਗਰ ਛਕਦੀ ਤੇ ਗੁਰੂ ਦਰਬਾਰ ਵਿਚ ਜੁੜੀ ਸੰਗਤ ਨੂੰ ਜਲ ਛਕਾਉਣ ਦੀ ਸੇਵਾ ਕਰਦੇ। ਲੱਕ ਪਿੱਛੇ ਮਸ਼ਕ ਪਾਈ ਅਨੰਦਪੁਰ ਦੀਆਂ ਗਲੀਆਂ ਵਿਚ ਆ ਜਾ ਰਹੇ ਗੁਰਸਿੱਖਾਂ ਨੂੰ ਜਲ ਪਿਲਾਉਣ ਦੇ ਆਹਰ ਵਿਚ ਲੱਗੇ ਨਜ਼ਰ ਆਉਂਦੇ। ਪਾਣੀ ਦੀ ਮਸ਼ਕ ਸਦਾ ਲਈ ਉਨ੍ਹਾਂ ਦੀ ਨਿਸ਼ਾਨੀ ਬਣ ਗਈ।" ਪਿੱਛੋਂ ਭਾਈ ਸਾਹਿਬ ਨੂੰ ਘੋੜਿਆਂ ਦੀ ਦੇਖ-ਭਾਲ ਦੀ ਸੇਵਾ ਵੀ ਮਿਲ ਗਈ। ਜਦੋਂ ਘਾਲ-ਕਮਾਈ ਪ੍ਰਵਾਨ ਹੋਈ ਤਾਂ ਸਤਿਗੁਰ ਸ੍ਰੀ ਗੁਰੂ ਤੇਗ ਬਹਾਦਰ ਪਾਤਸ਼ਾਹ ਜੀ ਨੇ ਮਿਹਰਾਂ ਦੇ ਘਰ ਵਿਚ ਆ ਕੇ ਇਕ ਦਿਨ ਫੁਰਮਾਇਆ, "ਭਾਈ ਜੀ, ਤੁਹਾਡੀ ਸੇਵਾ ਥਾਂਇ ਪਈ। ਤੁਸੀਂ ਏਥੇ ਨਹੀਂ ਰਹਿਣਾ। ਭਰੋਸੇ ਦੀ ਇਹ ਦਾਤ, ਜੋ ਤੁਸਾਂ ਪਾਈ ਹੈ, ਹੋਰਨਾਂ ਨੂੰ ਵੀ ਵੰਡੋ।" ਵੈਰਾਗ ਵਿਚ ਆ ਕੇ ਭਾਈ ਸਾਹਿਬ ਨੇ ਬੇਨਤੀ ਕੀਤੀ, "ਮਹਾਰਾਜ, ਕਿਰਪਾ ਕਰੋ। ਆਪਣੇ ਚਰਨਾਂ ਵਿਚ ਹੀ ਰੱਖੋ।" ਗੁਰੂ ਜੀ ਨੇ ਹੁਕਮ ਕੀਤਾ, ਗੁਰੂ

ਗਿਆਨ ਵਸਤੂ ਹੈ। ਗਿਆਨ ਵਿਚਾਰ ਸਹਿਤ ਕੀਤੇ ਕਾਰਜ ਗੁਰੂ-ਚਰਨਾਂ ਵਿਚ ਰਹਿਣ ਦੇ ਬਰਾਬਰ ਹਨ। ਕਿਸੇ ਦਾ ਦੁੱਖ ਹਰਨਾ, ਗੁਰਮਤਿ ਦੇ ਰਾਹ ਤੋਰਨਾ ਹੀ ਗੁਰੂ ਸੇਵਾ ਹੈ। ਆਪ ਨੇ ਪਿੰਡ ਕਵਾਹ ਆਪਣਾ ਟਿਕਾਣਾ ਬਣਾ ਲਿਆ ਅਤੇ ਆਏ-ਗਏ ਰਾਹੀਂ ਦੀ ਜਲ, ਲੰਗਰ ਅਤੇ ਰਿਹਾਇਸ਼ ਰਾਹੀਂ ਸੇਵਾ ਕਰਨ ਲੱਗ ਪਏ। ਆਪ ਨੇ ਥੋੜੇ-ਬਹੁਤੇ ਪਿੰਡਾਂ ਵਿਚ ਖੂਹ ਲਗਵਾਏ। ਸੜਕਾਂ ਉੱਤੇ ਰਾਹੀਆਂ ਲਈ ਛਾਂ-ਦਾਰ ਰੁੱਖ ਲਗਵਾਏ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਹਾਦਤ ਤੋਂ ਪਿੱਛੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਵਿਚ ਵੀ ਅਕਸਰ ਆਉਂਦੇ-ਜਾਂਦੇ ਰਹੇ ਤੇ ਸੇਵਾ ਕਰਦੇ ਰਹੇ। ਪਹਾੜੀ ਰਾਜਿਆਂ ਨਾਲ ਹੋਈ ਪਹਿਲੀ ਜੰਗ ਤੋਂ ਬਾਅਦ ਭਾਈ ਘਨੱ੍ਹਈਆ ਜੀ ਸ੍ਰੀ ਅਨੰਦਪੁਰ ਸਾਹਿਬ ਰਹਿਣ ਲੱਗ ਪਏ। ਜੰਗਾਂ ਦੌਰਾਨ ਭਾਈ ਸਾਹਿਬ ਨੇ ਪਾਣੀ ਪਿਲਾਉਣ ਦੀ ਕਠਿਨ ਸੇਵਾ-ਸੰਭਾਲੀ ਰੱਖੀ। ਚਿੱਟੇ ਬਸਤਰ ਪਹਿਨੇ ਹੋਏ ਮੋਢੇ 'ਤੇ ਪਾਣੀ ਦੀ ਮਸ਼ਕ ਭਰ ਕੇ ਆਪ ਬੜੀ ਨਿਡਰਤਾ ਨਾਲ ਜੰਗ ਦੇ ਮੈਦਾਨ ਵਿਚ ਬਿਨਾ ਦੋਸਤ ਦੁਸ਼ਮਣ ਦੇ ਵਿਤਕਰੇ ਦੇ ਸਹਾਇਤਾ ਕਰਦੇ ਤੇ ਜ਼ਖ਼ਮੀਆਂ ਨੂੰ ਪਾਣੀ ਪਿਲਾਈ ਜਾਂਦੇ। ਇਸ ਨਾਲ ਕੁਝ ਸਿੱਖਾਂ ਨੂੰ ਬੜਾ ਗੁੱਸਾ ਆਉਂਦਾ ਤੇ ਦੁਖੀ ਹਿਰਦੇ ਨਾਲ ਉਨ੍ਹਾਂ ਦਸਮੇਸ਼ ਪਿਤਾ ਅੱਗੇ ਸ਼ਿਕਾਇਤ ਕੀਤੀ:-

"ਮਹਾਰਾਜ, ਜਿਨ੍ਹਾਂ ਜ਼ਾਲਮਾਂ ਨੂੰ ਅਸੀਂ ਮਾਰ ਗਿਰਾਉਂਦੇ ਹਾਂ, ਭਾਈ ਘਨੱ੍ਹਈਆ ਉਨ੍ਹਾਂ ਨੂੰ ਪਾਣੀ ਪਿਲਾ ਕੇ ਤਗੜਿਆਂ ਕਰੀ ਜਾ ਰਿਹਾ ਹੈ। ਜ਼ਰੂਰ ਇਹ ਵੈਰੀਆਂ ਨਾਲ ਰਲਿਆ ਹੋਇਆ ਹੈ।"

ਭਾਈ ਘਨੱ੍ਹਈਆ ਜੀ ਦੀ ਮਾਨਸਿਕ ਅਵਸਥਾ ਤੋਂ ਭਲੀ-ਭਾਂਤ ਜਾਣੂ ਗੁਰੂ ਜੀ ਨੇ ਮੁਸਕਰਾਉਂਦਿਆਂ ਹੋਇਆਂ ਭਾਈ ਜੀ ਨੂੰ ਭਰੇ ਦਰਬਾਰ ਵਿਚ ਬੁਲਾ-ਭੇਜਿਆ। ਸਤਿਗੁਰਾਂ ਦਾ ਹੁਕਮ ਪਾਉਂਦਿਆਂ ਵਾਹੋ-ਦਾਹੀ ਭੱਜੇ ਆਉਂਦਿਆਂ ਭਾਈ ਜੀ ਮੱਥਾ ਟੇਕ, ਨਿਮਰਤਾ ਨਾਲ ਹੱਥ ਜੋੜ, ਸਿਰ ਝੁਕਾ ਹਜ਼ੂਰੀ ਵਿਚ ਖੜੇ ਹੋ ਗਏ। "ਭਾਈ ਘਨੱ੍ਹਈਆ, ਸਿੰਘ ਤੇਰੀ ਸ਼ਿਕਾਇਤ ਕਰਦੇ ਹਨ ਕਿ ਜੰਗ ਵਿਚ ਤੂੰ ਮੁਸਲਮਾਨਾਂ ਨੂੰ ਪਾਣੀ ਪਿਲਾਈ ਜਾਂਦਾ ਹੈਂ" ਚੋਜੀ ਪਾਤਸ਼ਾਹ ਨੇ ਭਾਈ ਘਨੱ੍ਹਈਆ ਜੀ ਤੋਂ ਪੁੱਛਿਆ।

"ਪਾਤਸ਼ਾਹ, ਮੈਨੂੰ ਤਾਂ ਹਰ ਦੁਖੀ ਵਿਚ ਤੁਹਾਡਾ ਰੂਪ ਹੀ ਦਿਸਦਾ ਹੈ। ਮੈਂ ਕਦੇ ਕਿਸੇ ਤੁਰਕ ਜਾਂ ਹਿੰਦੂ ਨੂੰ ਪਾਣੀ ਨਹੀਂ ਪਿਆਇਆ" ਭਾਈ ਸੰਤੋਖ ਸਿੰਘ ਅਨੁਸਾਰ:

*"ਜਹਾ ਕਹਾਂ ਇਕ ਰੂਪ ਤੁਮਾਰਾ। ਨਹਿਂ ਦੂਸਰ ਮੈਂ ਕਹੁੰ ਨਿਹਾਰਾ॥*
*ਸਭ ਮਹਿ ਰਹੇ ਬਿਰਾਜ ਸਮਾਨਾ। ਸੱਤ੍ਰ ਮਿੱਤ੍ਰ ਕੇ ਜਾਇ ਨਾ ਜਾਨਾ॥*
*ਸਭਿ ਥਲ ਤੁਮਰੋ ਰੂਪ ਨਿਹਾਰੋਂ। ਭੇਦ ਭਿੰਨ ਕੋ ਨਹੀਂ ਬਿਚਾਰੋਂ॥*
*ਮੋ ਕੌ ਤੋ ਇਮ ਹੀ ਦ੍ਰਿਸਟਾਵੈ। ਤੁਮ ਬਿਨ ਦੂਸਰ ਨਦਰ ਨ ਆਵੈ॥*
*ਨਹੀਂ ਪਹਾਰੀ ਮਹਿ ਕੋ ਦੂਜਾ। ਜਹਿ ਕਹਿ ਕਰਹਿ ਆਪ ਕੀ ਪੂਜਾ॥ (ਸੂਰਜ ਗ੍ਰੰਥ)*

ਭਾਈ ਘਨੱ੍ਹਈਆ ਜੀ ਦੇ ਉੱਤਰ ਤੋਂ ਪ੍ਰਸੰਨ ਹੋ ਕੇ ਗੁਰੂ ਸਾਹਿਬ ਨੇ ਆਪਣੇ ਕੋਲੋਂ ਮਲ੍ਹਮ ਦੀ ਡੱਬੀ ਤੇ ਪੱਟੀਆਂ ਦੇ ਕੇ ਫੁਰਮਾਇਆ, "ਲੈ ਭਾਈ ਘਨੱ੍ਹਈਆ, ਜਿੱਥੇ ਪਾਣੀ ਪਿਆਉਂਦਾ ਹੈਂ, ਉੱਥੇ ਉਨ੍ਹਾਂ ਦੇ ਜ਼ਖ਼ਮਾਂ 'ਤੇ ਮਲ੍ਹਮ ਲਾ ਕੇ ਪੱਟੀ ਵੀ ਕਰ ਦਿਆ

ਕਰ। " ਨਾਲ ਹੀ ਆਪ ਨੇ ਸ਼ਿਕਾਇਤ ਕਰਨ ਵਾਲੇ ਸਿੰਘਾਂ ਨੂੰ ਵਰਜਦੇ ਹੋਏ ਕਿਹਾ, "ਬ੍ਰਹਮ ਗਿਆਨੀ ਅਵਸਥਾ ਵਿਚ ਸਤਿਗੁਰੂ ਨਾਨਕ ਦੇ *ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ* ਦੇ ਦਰਸਾਏ ਮਾਰਗ 'ਤੇ ਚੱਲ ਰਹੇ ਭਾਈ ਘਨ੍ਹੱਈਆ ਨੂੰ ਮਤ ਭਾਈ ਕੋਈ ਇਤਰਾਜ ਕਰੇ ਜਾਂ ਊਂਜ ਲਾਵੇ। " ਇਸ ਤਰ੍ਹਾਂ ਭਾਈ ਘਨ੍ਹੱਈਆ ਜੀ ਦੇ ਰਾਹੀਂ ਸਹੀ ਅਰਥਾਂ ਵਿਚ ਪਹਿਲੀ ਵਾਰ ਰੈੱਡ ਕਰਾਸ ਦੀ ਸਥਾਪਨਾ ਮੰਨਿਆ ਜਾਣਾ ਚਾਹੀਦਾ ਹੈ।

ਉਕਤ ਚਰਚਾ ਦੇ ਵਿਸਥਾਰ ਦਾ ਸਾਰ ਇਹ ਹੈ ਕਿ ਅਸਲ ਵਿਚ ਇਹ ਮਾਨਵੀ ਸੇਵਾ ਦਾ ਅਰੰਭ ਤਾਂ ਸਿੱਖ ਧਰਮ ਰਾਹੀਂ ਕਈ ਸੌ ਸਾਲ ਪਹਿਲਾਂ ਹੋ ਚੁੱਕਾ ਸੀ। ਭਾਵ ੧੯੬੪ ਈ. ਦੀ ਜਨੇਵਾ ਕਨਵੈਨਸ਼ਨ ਤੋਂ ੧੬੦ ਸਾਲ ਪਹਿਲਾਂ ਹੀ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ੧੭੦੪ ਈ. ਵਿਚ ਸ੍ਰੀ ਅਨੰਦਪੁਰ ਸਾਹਿਬ ਦੀ ਮਹੀਨਿਆਂ ਬੱਧੀ ਚੱਲੀ ਜੰਗ ਵਿਚ ਭਾਈ ਘਨ੍ਹੱਈਆ ਜੀ ਵੱਲੋਂ ਬਿਨਾ ਕਿਸੇ ਭੇਦ-ਭਾਵ ਦੇ ਕੀਤੀ ਜਾ ਰਹੀ ਮਾਨਵੀ ਸੇਵਾ ਨੂੰ ਮਾਨਤਾ ਦਿੰਦਿਆਂ ਪਾਣੀ ਦੇ ਨਾਲ ਜ਼ਖ਼ਮੀ ਸਿਪਾਹੀਆਂ ਦੇ ਇਲਾਜ ਲਈ ਮਲ੍ਹਮ-ਪੱਟੀ ਵੀ ਕੀਤੀ ਸੀ। ਪਰ ਦੁੱਖ ਅਤੇ ਅਫ਼ਸੋਸ ਦੀ ਗੱਲ ਹੈ ਕਿ ਸਤਿਗੁਰਾਂ ਦੇ ਸਿਧਾਂਤ ਅਤੇ ਭਾਈ ਘਨ੍ਹੱਈਆ ਜੀ ਦੇ ਸ਼ਖ਼ਸੀਅਤ ਤੇ ਸੇਵਾ ਦੇ ਗੌਰਵਮਈ ਵਿਰਸੇ ਦੀ ਵਡਿਆਈ ਅਸੀਂ ਦੁਨੀਆ ਸਾਹਮਣੇ ਨਹੀਂ ਰੱਖ ਸਕੇ। ਇਹ ਵੀ ਛੱਡੋ, ਅਸੀਂ ਆਪਣੇ ਆਪ ਨੂੰ ਸਿੱਖ ਧਰਮ ਦੇ ਪੈਰੋਕਾਰ ਤੇ ਹੋਰ ਕਈ ਕੁਝ ਅਖਵਾਉਣ ਵਾਲੇ ਵੀ ਆਪਣੇ ਗੌਰਵਮਈ ਵਿਰਸੇ ਅਤੇ ਭਾਈ ਘਨ੍ਹੱਈਆ ਜੀ ਦੀ ਵਡਿਆਈ ਨੂੰ ਪਛਾਣ ਨਹੀਂ ਸਕੇ। ਭਾਈ ਸਾਹਿਬ ਸਹੀ ਅਰਥਾਂ ਵਿਚ ਅਜੋਕੇ ਰੈੱਡ ਕਰਾਸ ਦੇ ਬਾਨੀ ਹਨ ਅਤੇ ਇਸ ਗੱਲ ਨੂੰ ਦੁਨੀਆ ਦੇ ਲੋਕਾਂ ਤਕ ਪਹੁੰਚਾਉਣਾ ਹੋਵੇਗਾ। ਭਾਈ ਘਨ੍ਹੱਈਆ ਮਿਸ਼ਨ ਸੁਸਾਇਟੀ ਦਾ ਵਿਸਥਾਰ ਕਰਨਾ ਹੋਵੇਗਾ, ਪੰਜਾਬ, ਦੇਸ਼ ਅਤੇ ਸੰਸਾਰ ਪੱਧਰ ਉੱਤੇ ਦੂਜੀਆਂ ਸਮਾਜ-ਸੇਵਕ ਜਥੇਬੰਦੀਆਂ ਨਾਲ ਤਾਲਮੇਲ ਕਰ ਕੇ ਸਮੇਂ ਦਾ ਹਾਣੀ ਬਣਾਉਣ ਦੀ ਲੋੜ ਹੈ।

ਸਿੱਖ ਗੁਰੂ ਸਾਹਿਬਾਨ ਦੇ ਸਿਧਾਂਤ ਅਤੇ ਭਾਈ ਘਨ੍ਹੱਈਆ ਜੀ ਦੇ ਮਿਸ਼ਨ ਨੂੰ ਜਿਸ ਪੱਧਰ ਉੱਤੇ ਪ੍ਰਚਾਰਿਆ ਅਤੇ ਪ੍ਰਸਾਰਿਆ ਜਾਣਾ ਚਾਹੀਦਾ ਸੀ ਉਹ ਨਹੀਂ ਹੋ ਸਕਿਆ। ਇਸ ਲਈ ਸਿੱਖ ਧਰਮ ਦੇ ਸਿਧਾਂਤਾਂ ਦੇ ਸਿੱਖਿਆਵਾਂ ਦੀ ਰੋਸ਼ਨੀ ਵਿਚ ਅਤੇ ਭਾਈ ਘਨ੍ਹੱਈਆ ਜੀ ਅਤੇ ਉਨ੍ਹਾਂ ਦੇ ਮਿਸ਼ਨ ਬਾਰੇ ਵਧੀਆ ਕਿਤਾਬਚੇ ਲਿਖ ਕੇ ਰੈੱਡ ਕਰਾਸ ਸੁਸਾਇਟੀ, ਰੈੱਡ ਕ੍ਰੀਸੈਂਟ ਦੇ ਨਾਲ ਸੰਸਾਰ ਪੱਧਰ ਦੀਆਂ ਹੋਰ ਅਜਿਹੀਆਂ ਸਮਾਜ-ਸੇਵੀ ਸੰਸਥਾਵਾਂ ਨੂੰ ਭੇਜੇ ਜਾਣੇ ਚਾਹੀਦੇ ਹਨ। ਹਰੇਕ ਦੇਸ਼ ਦੇ ਅੰਬੈਸੀਆਂ ਵਿਚ ਭਾਈ ਘਨ੍ਹੱਈਆ ਜੀ ਦੇ ਮਿਸ਼ਨ ਬਾਰੇ ਜਾਣਕਾਰੀ ਦਿੱਤੀ ਜਾਣੀ ਚਾਹੀਦੀ ਹੈ। ਪੰਜਾਬ ਅਤੇ ਦੇਸ਼-ਵਿਦੇਸ਼ ਵਿਚ ਭਾਈ ਘਨ੍ਹੱਈਆ ਮਿਸ਼ਨ ਦੇ ਨਾਂ 'ਤੇ ਬਣੀਆਂ ਸੰਸਥਾਵਾਂ ਦੀ ਇਕ ਤਾਲਮੇਲ ਕਮੇਟੀ ਬਣਾਉਣੀ ਚਾਹੀਦੀ ਹੈ ਜੋ ਸਰਕਾਰੀ ਅਤੇ ਗ਼ੈਰ-ਸਰਕਾਰੀ ਪੱਧਰ 'ਤੇ ਯਤਨ ਕਰ ਕੇ ਭਾਈ ਘਨ੍ਹੱਈਆ ਜੀ ਮਿਸ਼ਨ ਦੀ ਸ਼ਮੂਲੀਅਤ ਸੰਸਾਰ ਪੱਧਰ 'ਤੇ ਯਕੀਨੀ ਬਣਾਵੇ।



# ਖਾਲਸਾ-ਰਾਜ ਦਾ ਰਾਖਾ: ਅਕਾਲੀ ਫੂਲਾ ਸਿੰਘ ਜੀ

*-ਡਾ. ਰੂਪ ਸਿੰਘ**

ਹਰ ਰਾਜ-ਪ੍ਰਬੰਧ ਵਿਚ ਕੁਝ ਇਕ ਵਿਅਕਤਿਤਵ ਅਜਿਹੇ ਹੁੰਦੇ ਹਨ ਜਿਨ੍ਹਾਂ ਦੁਆਲੇ ਸਮੁੱਚਾ ਰਾਜ-ਪ੍ਰਬੰਧ ਘੁੰਮਦਾ ਹੈ। ਜੇਕਰ ਅਜਿਹੇ ਵਿਅਕਤਿਤਵ ਰਾਜ ਦੀ ਉਸਾਰੀ ਹਿੱਤ ਲੱਗ ਜਾਣ ਤਾਂ 'ਰਾਜ' ਬੁਲੰਦੀਆਂ ਤਕ ਪਹੁੰਚ ਸਕਦਾ ਹੈ, ਪਰ ਜੇ ਇਨ੍ਹਾਂ ਦੀ ਰੁਚੀ ਰਾਜ ਨੂੰ ਖੋਖਲਾ ਕਰਨ ਹਿੱਤ ਲੱਗ ਜਾਵੇ ਤਾਂ ਸਦੀਆਂ 'ਚ ਬਣੇ ਰਾਜ-ਪ੍ਰਬੰਧ ਨੂੰ ਖੇਰੂੰ-ਖੇਰੂੰ ਹੁੰਦਿਆਂ ਸਮਾਂ ਨਹੀਂ ਲੱਗਦਾ। ਅਜਿਹੇ ਹੀ ਵਿਅਕਤਿਤਵ ਦੇ ਮਾਲਕ ਸਨ— ਅਕਾਲੀ ਫੂਲਾ ਸਿੰਘ ਜੀ; ਜਿਨ੍ਹਾਂ ਦੀ ਮਹਾਨ ਸ਼ਖ਼ਸੀਅਤ ਨੂੰ ਮਹਾਰਾਜਾ ਰਣਜੀਤ ਸਿੰਘ ਦੀ ਪਾਰਖੂ ਅੱਖ ਨੇ ਪਛਾਣ ਰਾਜ-ਉਸਾਰੀ ਹਿੱਤ ਲਾ ਲਿਆ।

ਸਈਯਦ ਵਹੀ-ਉ-ਦੀਨ ਅਕਾਲੀ ਫੂਲਾ ਸਿੰਘ ਜੀ ਦੇ ਵਿਅਕਤਿਤਵ ਨੂੰ ਇਸ ਤਰ੍ਹਾਂ ਰੂਪਮਾਨ ਕਰਦਾ ਹੈ, "ਇਕ ਵਿਅਕਤੀ ਵਜੋਂ ਬੜਾ ਬਹਾਦਰ ਤੇ ਕਾਬਲ ਸੈਨਿਕ ਸੀ। ਅਕਾਲੀ ਜਥੇ ਦੇ ਜਥੇਦਾਰ ਦੀ ਹੈਸੀਅਤ ਵਿਚ ਇਕ ਅਜਿਹੀ ਤਾਕਤ ਸੀ ਜਿਹੜੀ ਅਗਰ ਰਾਜ-ਪ੍ਰਬੰਧ ਦੇ ਕੰਮਾਂ ਵੱਲ ਨਾ ਲਾਈ ਜਾਂਦੀ ਤਾਂ ਇਹਦੀਆਂ ਨੀਹਾਂ ਪੋਲੀਆਂ ਕਰ ਦਿੰਦੀ।"

ਖਾਲਸਾ ਫ਼ੌਜਾਂ ਵਿਚ ਜਿਸ ਜਥੇ ਨੂੰ 'ਕਮਾਂਡੋ' ਹੋਣ ਦਾ ਮਾਣ ਹਾਸਲ ਸੀ, ਉਸ ਜਥੇ ਦੇ ਜਥੇਦਾਰ ਸਨ— ਮੌਤ ਨਾਲ ਕਲੋਲਾਂ ਕਰਨ ਵਾਲੇ ਸਿਰਲੱਥ ਯੋਧੇ, ਅਕਾਲੀ ਫੂਲਾ ਸਿੰਘ।

'ਨਿਸ਼ਾਨ ਵਾਲੀਆਂ' ਮਿਸਲ ਨਾਲ ਸੰਬੰਧਿਤ ਸਰਦਾਰਾਂ 'ਚੋਂ ਸਰਦਾਰ ਈਸ਼ਰ ਸਿੰਘ ਦੇ ਘਰ ਪੰਜਾਬ ਦੇ ਬਾਂਗਰ ਇਲਾਕੇ ਦੇ ਪਿੰਡ ਸ਼ੀਹਾਂ ਵਿਚ ੧੭੬੧ ਈ. ਨੂੰ ਫੂਲਾ ਸਿੰਘ ਦਾ ਜਨਮ ਹੋਇਆ। ਸਰਦਾਰ ਈਸ਼ਰ ਸਿੰਘ ੧੭੬੨ ਈ. ਵਿਚ ਅਬਦਾਲੀ ਦੇ ਹਮਲੇ ਦੌਰਾਨ ਸਖ਼ਤ ਫੱਟੜ ਹੋ ਗਏ ਉਹ ਜਿਸ ਕਾਰਨ ਪ੍ਰਭੂ-ਚਰਨਾਂ ਵਿਚ ਜਾ ਬਿਰਾਜੇ। ਬਾਲਕ ਫੂਲਾ ਸਿੰਘ ਦੇ ਪਾਲਣ-ਪੋਸ਼ਣ ਦੀ ਜ਼ਿੰਮੇਵਾਰੀ ਸਰਦਾਰ ਸਾਹਿਬ ਦੇ ਇਕ ਸੁਹਿਰਦ ਮਿੱਤਰ ਨੇ ਨਿਭਾਈ। ਫੂਲਾ ਸਿੰਘ ਨੂੰ ਧਾਰਮਿਕ ਵਿੱਦਿਆ ਦੇ ਨਾਲ-ਨਾਲ ਸਮਕਾਲੀ ਸਮਾਜ ਦਾ ਸਿਰਲੱਥ ਯੋਧਾ ਬਣਾਉਣ ਲਈ ਭਾਂਤ-ਭਾਂਤ ਦੀ ਸ਼ਸਤਰ-ਵਿੱਦਿਆ ਦਾ ਯੋਗ ਪ੍ਰਬੰਧ ਕੀਤਾ ਗਿਆ। ਘੋੜ-ਸਵਾਰੀ ਤੇ ਨੇਜ਼ਾਬਾਜ਼ੀ ਦਾ ਬਾਲਕ ਨੂੰ ਅਥਾਹ ਸ਼ੌਂਕ ਸੀ। ਇਸ ਤਰ੍ਹਾਂ ਸੁਯੋਗ ਪ੍ਰਬੰਧ ਤੇ ਕੁਦਰਤੀ ਰੁਚੀਆਂ ਵੱਸ ਅਕਾਲੀ ਜੀ ਨੇ ਜਲਦੀ ਹੀ ਯੁੱਧ-ਕਲਾ ਵਿਚ ਮੁਹਾਰਤ ਹਾਸਲ ਕਰ ਲਈ।

ਅਰੰਭਕ ਵਿੱਦਿਆ ਦੀ ਪ੍ਰਾਪਤੀ ਉਪਰੰਤ ਬਾਲਕ ਫੂਲਾ ਸਿੰਘ ਨੇ ਬਾਬਾ ਨਰੈਣ ਸਿੰਘ (ਬਾਬਾ ਨੈਣਾ ਸਿੰਘ) ਸ਼ਹੀਦਾਂ ਦੀ ਮਿਸਲ ਦੇ ਰਤਨ-ਰੂਪ ਨਿਹੰਗ ਸਿੰਘਾਂ ਦੇ ਜਥੇ ਪਾਸੋਂ ਅੰਮ੍ਰਿਤ ਦੀ ਦਾਤ ਪ੍ਰਾਪਤ ਕਰ ਸ੍ਰੀ ਅਨੰਦਪੁਰ ਸਾਹਿਬ ਜਥੇ ਦੇ ਨਾਲ ਹੀ ਰਹਿਣਾ

**ਮੁੱਖ ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।*

ਸ਼ੁਰੂ ਕਰ ਦਿੱਤਾ। ਬਾਬਾ ਨਰੈਣ ਸਿੰਘ ਦੇ ਅਕਾਲ ਚਲਾਣੇ ਪਿੱਛੋਂ ਜਥੇ ਦੇ ਮੈਂਬਰਾਂ ਨੇ ਇਨ੍ਹਾਂ ਦੀ (ਜਥੇਦਾਰੀ) ਨੂੰ ਸਵੀਕਾਰ ਕਰ ਲਿਆ।

੧੮੦੦ ਈ. ਵਿਚ ਅਕਾਲੀ ਜਥੇ ਨੇ ਆਪਣਾ ਸਦਰ-ਮੁਕਾਮ ਸ੍ਰੀ ਅੰਮ੍ਰਿਤਸਰ ਨੂੰ ਬਣਾ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਤੇ ਹੋਰ ਗੁਰਦੁਆਰਾ ਸਾਹਿਬਾਨ ਵਿੱਚੋਂ ਮਹੰਤਾਂ ਵੱਲੋਂ ਸ਼ੁਰੂ ਕੀਤੀ ਬ੍ਰਾਹਮਣੀ-ਮਰਯਾਦਾ ਦਾ ਸਫ਼ਾਇਆ ਕਰ, ਅੰਮ੍ਰਿਤ ਸਰੋਵਰ ਦੀ ਕਾਰ-ਸੇਵਾ ਕਰਵਾਈ। ੧੮੦੨ ਈ. ਨੂੰ ਸ਼ੇਰ-ਏ-ਪੰਜਾਬ ਨੂੰ ਭੰਗੀਆਂ ਤੋਂ ਸ੍ਰੀ ਅੰਮ੍ਰਿਤਸਰ ਦਾ ਕਬਜ਼ਾ ਦਿਵਾਉਣ ਵਿਚ ਸਹਾਇਤਾ ਪ੍ਰਦਾਨ ਕੀਤੀ। ੧੮੦੭ ਈ. ਵਿਚ ਕਸੂਰ ਦੀ ਫਤਿਹ ਸਮੇਂ ਅਕਾਲੀ ਜਥੇ ਦੀ ਬਹਾਦਰੀ ਤੇ ਅਕਾਲੀ ਜੀ ਦੀ ਵਰਿਆਮਤਾ ਨੇ ਮਹਾਰਾਜਾ ਰਣਜੀਤ ਸਿੰਘ ਦਾ ਮਨ ਮੋਹ ਲਿਆ। ਇਸ ਸਮੇਂ ਤਕ ਅਕਾਲੀ ਜਥੇ ਦੇ ਨਿਸ਼ਕਾਮ ਸੇਵਕਾਂ ਦੀ ਤਾਦਾਦ ਵਿਚ ਚੋਖਾ ਵਾਧਾ ਹੋ ਚੁਕਾ ਸੀ।

੧੮੦੯ ਈ. ਨੂੰ ਲਾਰਡ ਮੈਟਕਾਫ਼ ਮਹਾਰਾਜਾ ਰਣਜੀਤ ਸਿੰਘ ਨਾਲ ਸੰਧੀ ਕਰਨ ਹਿੱਤ ਸ੍ਰੀ ਅੰਮ੍ਰਿਤਸਰ ਵਿਖੇ ਆਇਆ। ਉਸ ਦੇ ਨਾਲ ਸ਼ੀਆ ਮੁਸਲਮਾਨਾਂ ਦੀ ਬਹੁ-ਗਿਣਤੀ ਵਾਲੀ ਇਕ ਪਲਟੂਨ ਵੀ ਸੀ। ੨੫ ਫਰਵਰੀ ਨੂੰ ਮੁਹੱਰਮ ਦੇ ਦਿਨ ਜਦ ਮੁਸਲਮਾਨਾਂ ਨੇ ਤਾਜੀਆ ਕੱਢਿਆ, ਤਦ ਇਹ ਜਲੂਸ ਸ੍ਰੀ ਦਰਬਾਰ ਸਾਹਿਬ ਦੇ ਸਾਹਮਣਿਓਂ ਗੁਜ਼ਰ ਰਿਹਾ ਸੀ ਤਾਂ ਇਸ ਸ਼ੋਰ ਕਾਰਨ ਸ੍ਰੀ ਅਕਾਲ ਤਖ਼ਤ 'ਤੇ ਸਜੇ ਦੀਵਾਨ ਵਿਚ ਵਿਘਨ ਪੈਣ ਲੱਗਾ। ਕੁਝ ਸਿੰਘਾਂ ਨੇ ਜਾ ਮੁਸਲਮਾਨਾਂ ਨੂੰ ਜਲੂਸ ਦਾ ਰਸਤਾ ਬਦਲਣ ਲਈ ਬੇਨਤੀ ਕੀਤੀ, ਪਰ ਇਹ ਬੇਨਤੀ ਮੁਸਲਮਾਨਾਂ ਨੇ ਪ੍ਰਵਾਨ ਨਾ ਕੀਤੀ ਜਿਸ 'ਤੇ ਅਕਾਲੀਆਂ ਤੇ ਮੁਸਲਮਾਨਾਂ ਦਰਮਿਆਨ ਝਗੜਾ ਹੋ ਗਿਆ। ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਸਿਰ ਪਹੁੰਚ ਜਾਣ ਕਾਰਨ ਝਗੜਾ ਤਾਂ ਟਲ ਗਿਆ-ਪਰ ਇਸ ਤੋਂ ਪਿੱਛੋਂ ਸ੍ਰੀ ਦਰਬਾਰ ਸਾਹਿਬ ਦੇ ਸਾਹਮਣੇ ਤੋਂ ਤਾਜੀਆ ਕੱਢਣ ਦੀ ਕਿਸੇ ਨੇ ਜੁਰਅਤ ਨਹੀਂ ਕੀਤੀ। ਇਸ ਸਮੇਂ ਹੀ ਲਾਰਡ ਮੈਟਕਾਫ਼ ਤੇ ਮਹਾਰਾਜਾ ਰਣਜੀਤ ਸਿੰਘ ਵਿਚਕਾਰ ਸ੍ਰੀ ਅੰਮ੍ਰਿਤਸਰ ਦੀ ਸੰਧੀ ਹੋ ਗਈ, ਪਰ ਅਕਾਲੀ ਜਥਾ ਇਸ ਦੇ ਹੱਕ ਵਿਚ ਨਹੀਂ ਸੀ।

ਇਸ ਤੋਂ ਪਿੱਛੋਂ ਅਕਾਲੀ ਜਥਾ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਚਲਾ ਗਿਆ। ਇਸ ਦਾ ਮੁੱਖ ਕਾਰਨ ਅਕਾਲੀ ਜੀ ਤੇ ਖਾਲਸਾ ਸਰਕਾਰ ਵਿਚ ਆਪਸੀ ਮਤਭੇਦ ਸਨ, ਜਿਨ੍ਹਾਂ ਵਿੱਚੋਂ ਮੁੱਖ ਇਹ ਸਨ - ਡੋਗਰਿਆਂ ਨੂੰ ਜ਼ਿੰਮੇਵਾਰੀਆਂ ਦੇ ਅਹੁਦੇ ਦੇਈ ਜਾਣਾ, ਮਿਸਰ ਗੰਗਾ ਰਾਮ ਪਰਵਾਰ ਦੇ ਮੈਂਬਰਾਂ ਨੂੰ ਦਰਬਾਰ ਵਿਚ ਭਰਤੀ ਕਰਨਾ, ਕੰਵਰ ਸ਼ੇਰ ਸਿੰਘ ਤੇ ਖੜਕ ਸਿੰਘ ਦੇ ਮਹਾਰਾਜਾ ਨਾਲ ਮਤਭੇਦ ਬਣਾਉਣ ਵਿਚ ਡੋਗਰਿਆਂ ਦੀ ਜ਼ਿੰਮੇਵਾਰੀ ਆਦਿ।

ਅਕਾਲੀ ਜਥਾ ਸ੍ਰੀ ਦਮਦਮਾ ਸਾਹਿਬ ਤੋਂ ੧੮੧੪ ਈ. ਨੂੰ ਸ੍ਰੀ ਅਨੰਦਪੁਰ ਸਾਹਿਬ ਪਹੁੰਚ ਗਿਆ। ਇਸੇ ਸਾਲ ਹੀ ਜੀਂਦ ਦੇ ਸ਼ਹਿਜ਼ਾਦੇ ਪਰਤਾਪ ਸਿੰਘ ਨੂੰ ਸਰਕਾਰੀ ਖਟਪਟੀ ਕਾਰਨ, ਅਕਾਲੀ ਜਥੇ ਪਾਸ ਸ਼ਰਨ ਲੈਣੀ ਪਈ। ਸਰਕਾਰ ਦੇ ਦੂਤ ਨੇ ਅਕਾਲੀ ਜੀ ਤੋਂ ਸ਼ਹਿਜ਼ਾਦੇ ਦੀ ਮੰਗ ਕੀਤੀ, ਜੋ ਅਕਾਲੀ ਜੀ ਨੇ ਨਾ ਮੰਨੀ।

ਇਸ 'ਤੇ ਸਰਕਾਰ ਨੇ ਮਹਾਰਾਜਾ ਰਣਜੀਤ ਸਿੰਘ ਨੂੰ ਅਕਾਲੀ ਜੀ ਹੁਰਾਂ ਨੂੰ ਆਪਣੇ ਇਲਾਕੇ ਵਿਚ ਮੰਗਵਾਉਣ ਲਈ ਲਿਖਿਆ। ਮਹਾਰਾਜਾ ਰਣਜੀਤ ਸਿੰਘ ਨੇ ਅੰਗਰੇਜ਼ਾਂ ਦੀ ਕੁਚਾਲ ਨੂੰ ਨਾ ਸਮਝਦਿਆਂ ਹੋਇਆਂ ਫਿਲੌਰ ਦੇ ਕਿਲ੍ਹੇਦਾਰ ਮੋਤੀ ਰਾਮ ਰਾਹੀਂ ਸ਼ਕਤੀ ਨਾਲ ਅਕਾਲੀ ਜੀ ਨੂੰ ਪਾਸ ਬੁਲਾਉਣਾ ਚਾਹਿਆ, ਪਰ ਅਕਾਲੀ ਜੀ ਦੀ ਮਹਾਨ ਸ਼ਖ਼ਸੀਅਤ ਤੋਂ ਜਾਣੂ ਮੋਤੀ ਰਾਮ ਦੀ ਸਮੁੱਚੀ ਫ਼ੌਜ ਨੇ ਬਿਨਾ ਕਿਸੇ ਹਮਲੇ ਦੇ ਅਕਾਲੀ ਜੀ ਅੱਗੇ ਆਤਮ-ਸਮਰਪਣ ਕਰ ਦਿੱਤਾ।

ਪਿੱਛੋਂ ਅਕਾਲੀ ਜੀ ਬਾਬਾ ਸਾਹਿਬ ਸਿੰਘ ਜੀ ਬੇਦੀ ਦੇ ਕਹਿਣ 'ਤੇ ਸ੍ਰੀ ਅੰਮ੍ਰਿਤਸਰ ਆ ਵਿਖੇ ਗਏ। ਸ੍ਰੀ ਅੰਮ੍ਰਿਤਸਰ ਪਹੁੰਚਣ 'ਤੇ ਅਕਾਲੀ ਜੀ ਦਾ ਮਹਾਰਾਜਾ ਰਣਜੀਤ ਸਿੰਘ ਤੇ ਸਰਦਾਰਾਂ ਨੇ ਗਰਮ-ਜੋਸ਼ੀ ਨਾਲ ਸਵਾਗਤ ਕੀਤਾ।

ਅਕਾਲੀ ਜੀ ਦੀ ਸਮੁੱਚੀ ਜੀਵਨ-ਕਹਾਣੀ ਨੂੰ ਚਿਤਰ ਸਕਣਾ ਮੁਸ਼ਕਲ ਹੈ। ਅਕਾਲੀ ਜੀ ਦੀ ਸ਼ਖ਼ਸੀਅਤ ਦੇ, ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਟੁੱਟ ਵਿਸ਼ਵਾਸੀ, ਦ੍ਰਿੜ੍ਹਤਾ, ਸੂਰਮਗਤੀ, ਨਿਡਰਤਾ, ਨਿਰਵੈਰਤਾ, ਨਿਸ਼ਕਾਮਤਾ, ਤੇਜ਼ ਪ੍ਰਤਾਪ, ਕੌਮੀ-ਪਿਆਰ, ਯੋਗ ਪ੍ਰਬੰਧਕ, ਤਲਵਾਰ ਦੇ ਧਨੀ, ਚੋਟੀ ਦੇ ਘੋੜ-ਸਵਾਰ, ਤੀਖਣ ਬੁੱਧੀ, ਮੋਹ-ਮਾਇਆ ਤੇ ਸ਼ਾਨ-ਓ-ਸ਼ੌਕਤ ਤੋਂ ਨਿਰਲੇਪ, ਜੀਵਨ ਭਰ ਕੌਮ ਦੀ ਅਣਖ ਤੇ ਆਬਰੂ ਲਈ ਲੜਦੇ ਰਹਿਣ ਵਾਲੇ ਇਸ ਮਹਾਨ ਜਰਨੈਲ ਦੇ ਉਪਰੋਕਤ ਗੁਣ ਵੱਖ-ਵੱਖ ਲੇਖਾਂ ਦੀ ਮੰਗ ਕਰਦੇ ਹਨ ਤੇ ਇਕ ਹੀ ਲੇਖ ਵਿਚ ਇਨ੍ਹਾਂ ਦਾ ਸਾਰ-ਵਿਸਥਾਰ ਕਰਨਾ ਇਸ ਸ਼ਖ਼ਸੀਅਤ ਨਾਲ ਬੇਇਨਸਾਫੀ ਕਰਨ ਦੇ ਤੁਲ ਹੈ।

'ਖਾਲਸਾ-ਰਾਜ ਦੇ ਰਾਖੇ' ਅਕਾਲੀ ਜੀ ਨੇ ਜੀਵਨ ਭਰ ਖਾਲਸਾ-ਰਾਜ ਦੀ ਪ੍ਰਭੂਸੱਤਾ ਨੂੰ ਬਣਾਈ ਰੱਖਣ ਲਈ ਮੁੱਖ ਰੂਪ ਵਿਚ ੧੮੦੭ ਈ. ਕਸੂਰ ਜਿੱਤ, ੧੮੦੮ ਈ. ਹੁਸੈਨੀਆਂ ਦੀ ਸੁਧਾਈ, ੧੮੦੯ ਈ. ਕੈਪਟਨ ਵਾਈਟ 'ਤੇ ਹਮਲੇ, ੧੮੧੩ ਈ. ਕਸ਼ਮੀਰ ਦੀ ਮੁਹਿੰਮ, ੧੮੧੬ ਈ. ਖਾਨਗੜ੍ਹ 'ਤੇ ਹਮਲੇ ਸਮੇਂ, ੧੮੧੬ ਈ. ਮੁਲਤਾਨ ਦੀ ਫਤਿਹ, ਹਜ਼ਾਰੇ ਦੀ ਮੁਹਿੰਮ, ੧੮੧੮ ਈ. ਪਿਸ਼ਾਵਰ ਦੀ ਚੜ੍ਹਾਈ, ੧੮੧੯ ਈ. ਕਸ਼ਮੀਰ 'ਤੇ ਦੂਸਰੇ ਹਮਲੇ ਤੇ ੧੮੨੩ ਈ. ਨੌਸ਼ਹਿਰੇ ਦੀ ਲੜਾਈ ਸਮੇਂ ਬਹਾਦਰੀ ਤੇ ਸੂਰਮਗਤੀ ਦੇ ਜੌਹਰ ਵਿਖਾਏ। ਇਨ੍ਹਾਂ ਸਮੁੱਚੀਆਂ ਮੁਹਿੰਮਾਂ, ਲੜਾਈਆਂ, ਚੜ੍ਹਾਈਆਂ ਆਦਿ ਵਿਚ ਅਕਾਲੀ ਜਥੇ ਤੇ ਅਕਾਲੀ ਜੀ ਵੱਲੋਂ ਪਾਏ ਯੋਗਦਾਨ ਨੂੰ ਦਰਸਾਉਣਾ ਅਸੰਗਤ ਨਹੀਂ ਹੋਵੇਗਾ, ਪਰ ਸਮੇਂ ਤੇ ਸਥਾਨ ਦੀਆਂ ਪਾਬੰਦੀਆਂ ਨੂੰ ਮੱਦੇ-ਨਜ਼ਰ ਰੱਖਦਿਆਂ ਹੋਇਆਂ ਦੋ ਗ਼ੈਰ-ਸਿੱਖ ਸ੍ਰੋਤਾਂ ਦੇ ਵਿਚਾਰ ਹੀ ਕਾਫੀ ਹਨ:-

ਮੁਲਤਾਨ ਦੀ ਲੜਾਈ ਵਿਚ ਅਕਾਲੀ ਜੀ ਦੀ ਬੀਰਤਾ ਤੇ ਸੂਰਮਗਤੀ ਦੀ ਸ਼ਾਹਦੀ ਦਸੰਬਰ ੧੮੪੬ ਈ. ਦਾ 'ਕਲਕੱਤਾ ਰੀਵਿਊ' ਇਸ ਤਰ੍ਹਾਂ ਭਰਦਾ ਹੈ—
"ਰਣਜੀਤ ਸਿੰਘ ਦੀ ਸਾਰੀ ਸੈਨਾ ਮੁਲਤਾਨ ਤੋਂ ਪਿੱਛੇ ਧੱਕੀ ਜਾਣੀ ਸੀ ਜੇਕਰ ਫੂਲਾ ਸਿੰਘ ਅਕਾਲੀ ਲੋਹੇ ਵਰਗਾ ਹੌਸਲਾ ਕਰ ਕੇ, ਮੋਰਚੇ ਵਿੱਚੋਂ ਆਪਣਾ ਜਥਾ ਲੈ ਕੇ ਤੂਫ਼ਾਨ ਵਾਂਗੂ ਅੰਦਰ ਨਾ ਜਾ ਵੜਦਾ।"

ਨੌਸ਼ਹਿਰੇ ਦੀ ਲੜਾਈ ਵਿਚ ਇਸ ਜੋਸ਼ੀਲੇ-ਅਣਖੀਲੇ ਜਰਨੈਲ ਦੀ ਬਹਾਦਰੀ ਨੂੰ

ਸਮਿੱਥ ਇਸ ਤਰ੍ਹਾਂ ਬਿਆਨ ਕਰਦਾ ਹੈ— "ਨੌਸ਼ਹਿਰੇ ਦੀ ਲੜਾਈ ਜਿੱਤਣ ਦੀ ਕੋਈ ਆਸ ਨਹੀਂ ਸੀ, ਪਰ ਇਹ ਲੜਾਈ ਫੂਲਾ ਸਿੰਘ ਦੀ ਬਹਾਦਰੀ ਅਤੇ ਉਸ ਦੇ ਸਾਥੀਆਂ ਦੀ ਸਹਾਇਤਾ ਕਾਰਨ ਹੀ ਜਿੱਤੀ ਗਈ ਸੀ।"

ਮੁਲਤਾਨ ਦੀ ਫਤਿਹ ਤੋਂ ਪਿੱਛੋਂ ਅਕਾਲੀ ਫੂਲਾ ਸਿੰਘ ਨੂੰ ਮਹਾਰਾਜਾ ਰਣਜੀਤ ਸਿੰਘ ਨੇ 'ਖਾਲਸਾ-ਰਾਜ ਦਾ ਰਾਖਾ' ਕਹਿ ਸਤਿਕਾਰ ਦਿੱਤਾ, ਜਿਸ ਦੇ ਅਕਾਲੀ ਜੀ ਪੂਰਨ ਤੌਰ 'ਤੇ ਹੱਕਦਾਰ ਵੀ ਸਨ। ਅਕਾਲੀ ਜੀ ਦੇ ਮਨ ਵਿਚ ਵੀ ਹਮੇਸ਼ਾਂ ਖਾਲਸਾ-ਰਾਜ ਨਾਲ ਪਿਆਰ, ਫ਼ਕੀਰ ਭਰਾਵਾਂ ਲਈ ਸਤਿਕਾਰ ਰਿਹਾ ਤੇ ਅਕਿਰਤਘਣ ਡੋਗਰੇ ਭਰਾ ਆਪਣੀਆਂ ਹੀ ਬਦਨੀਤੀਆਂ ਕਾਰਨ ਅਕਾਲੀ ਜੀ ਦੀ ਘ੍ਰਿਣਾ ਦੇ ਪਾਤਰ ਬਣੇ ਰਹੇ। ਅਕਾਲੀ ਫੂਲਾ ਸਿੰਘ ਉਨ੍ਹਾਂ ਦੂਰ-ਅੰਦੇਸ਼ਾਂ ਵਿੱਚੋਂ ਇਕ ਸਨ; ਜੋ ਡੋਗਰਿਆਂ ਦੀਆਂ ਕੁਚਾਲਾਂ ਤੋਂ ਖਾਲਸਾ-ਸਰਕਾਰ ਨੂੰ ਸਮੇਂ-ਸਮੇਂ ਸੁਚੇਤ ਕਰਦੇ ਸਨ। ਮੁਲਤਾਨ ਦੀ ਭੀੜ ਸਮੇਂ ਜਦ ਰਣਜੀਤ ਸਿੰਘ ਨੇ ਹਾਲਾਤ ਤੋਂ ਜਾਣੂ ਕਰਵਾਉਂਦਿਆਂ ਅਕਾਲੀ ਜੀ ਪਾਸੋਂ ਮਦਦ ਮੰਗੀ ਤਾਂ ਅਕਾਲੀ ਜੀ ਨੇ ਨਿਡਰਤਾ ਸਹਿਤ ਡੋਗਰਿਆਂ ਪ੍ਰਤੀ ਆਪਣਾ ਰਵੱਈਆ ਇਸ ਤਰ੍ਹਾਂ ਪ੍ਰਗਟ ਕੀਤਾ— ਡੋਗਰਿਆਂ ਦਿਆ ਪਾਲਕਾ! ਪਹਿਲਾਂ ਕਿਉਂ ਨਹੀਂ ਦੱਸਿਆ? ਕਾਹਨੂੰ ਖਾਲਸਾ ਦਲਾਂ ਨੂੰ ਏਨੀਆਂ ਮੁਸ਼ਕਲਾਂ ਵਿਚ ਫਸਾ ਛੱਡਿਆ ਈ? ਫਿਰ ਵੀ ਫੌਜ ਰਣਤੱਤੇ ਵਿਚ ਜਾਣ ਲਈ ਤਿਆਰ ਹੈ, ਜੇਕਰ ਗੁਰੂ ਨੂੰ ਭਾਇਆ ਤਾਂ ਖਾਲਸਈ ਝੰਡਾ ਗੱਡ ਕੇ ਮੁੜਾਂਗੇ। ਅਕਾਲੀ ਜੀ ਦੇ ਜਾਣ ਨਾਲ ਮੁਲਤਾਨ ਦੀ ਫਤਿਹ ਹੋਈ।

ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਦੀ ਹੈਸੀਅਤ ਵਿਚ ਮਹਾਰਾਜਾ ਰਣਜੀਤ ਸਿੰਘ ਨੂੰ 'ਮੋਰਾਂ' ਦੇ ਮੁਕੱਦਮੇ ਸਮੇਂ ਕੋਰੜੇ ਮਾਰਨ ਦੀ ਸਜ਼ਾ ਸੁਣਾਈ ਭਾਵੇਂ ਕਿ ਬਾਅਦ ਵਿਚ ਹਾਜ਼ਰ ਸਿੱਖ ਸੰਗਤ ਦੇ ਜਜ਼ਬਾਤ ਨੂੰ ਦੇਖਦਿਆਂ ਇਹ ਮੁਆਫ਼ ਕਰ ਦਿੱਤੀ ਗਈ।

੧੪ ਮਾਰਚ, ੧੮੨੩ ਈ. ਨੂੰ ਸਰਹੱਦੀ ਗਾਜੀ ਅਤੇ ਮੁਲਖੱਯੇ ਦੀ 'ਤਰਕੀ' ਨਾਮਕ ਜੰਗਭੂਮੀ ਦੀ ਭਾਰੀ ਲੜਾਈ, ਨੌਸ਼ਹਿਰੇ ਦੀ ਲੜਾਈ ਵਿਚ ਘੋੜੇ ਦੇ ਫੱਟੜ ਹੋਣ ਕਾਰਨ ਅਕਾਲੀ ਜੀ ਨੂੰ ਹਾਥੀ ਦੀ ਸਵਾਰੀ ਕਰਨੀ ਪਈ, ਜਿਸ ਕਾਰਨ ਅਕਾਲੀ ਜੀ ਦੀ ਫੁਰਤੀ ਵਿਚ ਕਮੀ ਆਉਣੀ ਸੁਭਾਵਿਕ ਸੀ। ਇਸ ਲੜਾਈ ਦੌਰਾਨ ਹੀ ਰਣ-ਤੱਤੇ ਵਿਚ ਜੂਝਦਿਆਂ ਸਿੱਖਾਂ ਦੇ ਇਸ ਹਰਮਨ ਪਿਆਰੇ, ਗੁਰੂ-ਵਿਸ਼ਵਾਸੀ, ਪ੍ਰਣ-ਪਾਲਕ ਜਰਨੈਲ, ਖਾਲਸਾ-ਰਾਜ ਦੇ ਥੰਮ ਦਾ ਅੰਤ ਸਮਾਂ ਆ ਗਿਆ। ਆਪ ਜੀ ਦਾ ਸ਼ਹੀਦ ਗੰਜ ਲੁੰਡੇ, ਦਰਿਆ ਦੇ ਕਿਨਾਰੇ ਨੁਸ਼ਹਿਰੇ ਤੋਂ ਚਾਰ ਮੀਲ ਦੂਰ ਪੂਰਵ ਵਿਦਮਾਨ ਹੈ, ਜਿੱਥੇ ਵੈਸਾਖੀ ਤੇ ਦੁਸਹਿਰੇ ਨੂੰ ਭਾਰੀ ਮੇਲਾ ਲੱਗਦਾ ਸੀ। ਅਕਾਲੀ ਜੀ ਦਾ ਸਸਕਾਰ ਉੱਥੇ ਹੀ ਕਰ ਦਿੱਤਾ ਗਿਆ। ਅਜ਼ਾਦੀ ਤੋਂ ਪਿੱਛੋਂ ਸ੍ਰੀ ਅੰਮ੍ਰਿਤਸਰ ਵਿਚ ਅਕਾਲੀ ਫੂਲਾ ਸਿੰਘ ਜੀ ਦੀ ਸਿਮਰਤੀ ਨੂੰ ਸਮਰਪਿਤ ਇਕ ਬਹੁ-ਮੰਜ਼ਲਾ ਬੁਰਜ ਅਕਾਲੀ ਫੂਲਾ ਸਿੰਘ ਜੀ ਸਦੀਵੀ ਯਾਦਗਾਰ ਵਜੋਂ ਉਸਾਰਿਆ ਗਿਆ, ਜੋ ਅਕਾਲੀ ਜੀ ਦੀ ਬਹੁਪੱਖੀ ਸ਼ਖ਼ਸੀਅਤ ਦੇ ਕਈ ਪੱਖਾਂ ਨੂੰ ਸਮੋਈ ਖੜ੍ਹਾ ਹੈ, ਜਿੱਥੇ ਅੱਜ ਅਕਾਲੀ ਫ਼ੌਜਾਂ ਨਿਹੰਗ ਸਿੰਘਾਂ ਦੀ ਛਾਉਣੀ ਮੌਜੂਦ ਹੈ।



# ਦਿੱਲੀ ਦੇ ਗੁਰਧਾਮਾਂ ਦਾ ਕਾਰ-ਸੇਵਕ
# ਸਰਦਾਰ ਬਘੇਲ ਸਿੰਘ ਕਰੋੜਸਿੰਘੀਆ

*-ਸ. ਕਿਰਪਾਲ ਸਿੰਘ**

ਕੌਮਾਂ ਦਾ ਇਤਿਹਾਸ ਉਸ ਦੇ ਨਾਇਕ ਸਿਰਜਦੇ ਹਨ। ਉਹ ਆਪਣੀ ਕੌਮ ਅਤੇ ਲੋਕਾਈ ਵਾਸਤੇ ਕੁਝ ਕਰਨ ਲਈ ਨਿਸਵਾਰਥ ਭਾਵਨਾ ਦਾ ਜਜ਼ਬਾ ਲੈ ਕੇ ਤੁਰ ਪੈਂਦੇ ਹਨ ਅਤੇ ਵਕਤ ਆਉਣ 'ਤੇ ਹਜ਼ਾਰਾਂ ਸਿਰਲੱਥ ਯੋਧਿਆਂ ਦੇ ਸਰਦਾਰ ਬਣ ਜਾਂਦੇ ਹਨ। ਫਤਿਹ ਉਨ੍ਹਾਂ ਦੇ ਪੈਰ ਚੁੰਮਦੀ ਹੈ, ਕਿਉਂਕਿ ਉਸ ਨੂੰ ਵੀ ਉਹ ਅਕਾਲ ਪੁਰਖ ਨੂੰ ਸਮਰਪਿਤ ਕਰ ਦਿੰਦੇ ਹਨ। ਐਸੇ ਯੋਧਿਆਂ ਦੀਆਂ ਦਾਸਤਾਨਾਂ ਨਾਲ ਸਿੱਖ ਇਤਿਹਾਸ ਭਰਿਆ ਪਿਆ ਹੈ। ਸੰਨ ੧੭੧੬ ਈ. ਵਿਚ ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਤੋਂ ਬਾਅਦ ਤਕਰੀਬਨ ਵੀਹ ਤੋਂ ਪੰਝੀ ਸਾਲਾਂ ਦੇ ਅਰਸੇ ਦੌਰਾਨ ਉਸ ਵਕਤ ਦੀ ਮੁਗ਼ਲੀਆ ਹਕੂਮਤ ਵੱਲੋਂ ਸਿੱਖਾਂ ਦਾ ਖੁਰਾ-ਖੋਜ ਮਿਟਾਉਣ ਲਈ ਉਨ੍ਹਾਂ ਉੱਪਰ ਹਰ ਤਰ੍ਹਾਂ ਦੀਆਂ ਸਖ਼ਤੀਆਂ ਤੇ ਅਣਮਨੁੱਖੀ ਜ਼ੁਲਮ ਕੀਤੇ ਗਏ ਸਨ। ਭਾਰਤ ਦੇ ਉੱਤਰੀ ਖਿੱਤੇ ਅਤੇ ਖਾਸ ਕਰਕੇ ਦਰਿਆ ਯਮੁਨਾ ਅਤੇ ਸਿੰਧ ਦੇ ਦਰਮਿਆਨ ਸਥਿਤ ਇਲਾਕਿਆਂ ਉੱਪਰ ਮੁਗ਼ਲੀਆ ਹਕੂਮਤ ਦੀ ਖ਼ਾਸ ਚੌਕਸੀ ਅਤੇ ਨਜ਼ਰ ਰਹੀ ਸੀ। ਹਕੂਮਤ ਨੇ ਪੰਜਾਬ ਦੇ ਮਾਝੇ ਦੇ ਇਲਾਕੇ ਦੇ ਹਰ ਪਿੰਡ ਦੀ ਜੂਹ ਵਿਚ ਸਿੱਖਾਂ ਵਾਸਤੇ ਫਾਹੀਆਂ ਗੱਡੀਆਂ ਹੋਈਆਂ ਸਨ, ਪਰ ਅਜਿਹੇ ਹਾਲਾਤਾਂ ਦੇ ਬਾਵਜੂਦ ਵੀ ਵੀ ਸਿੱਖੀ ਦੀ ਲੋਅ ਬੁੱਝੀ ਨਹੀਂ ਸੀ। ਖਾਲਸੇ ਦਾ ਸੰਘਰਸ਼ ਅਜੇ ਵੀ ਸੀ।

ਮੁਗ਼ਲੀਆ ਹਕੂਮਤ ਤਾਂ ਇਹੀ ਸਮਝੀ ਬੈਠੀ ਸੀ ਕਿ ਉਸ ਨੇ ਖਾਲਸੇ ਦਾ ਖੁਰਾ-ਖੋਜ ਮਿੱਟਾ ਦਿੱਤਾ ਹੈ। ਉਸ ਦੀ ਇਹ ਧਾਰਨਾ ਉਦੋਂ ਗ਼ਲਤ ਸਾਬਤ ਹੋਈ ਜਦੋਂ ਖਾਲਸਾ-ਪੰਥ ਦੇ ਜੁਝਾਰੂ ਸਿਰਲੱਥ ਹਰਿਆਵਲ ਦਸਤਿਆਂ ਦਾ ਉਭਾਰ ਸ਼ੁਰੂ ਹੋਇਆ। ਇੱਥੇ ਇਕ ਇਤਿਹਾਸਿਕ ਤੱਥ ਜ਼ਿਕਰਯੋਗ ਹੈ ਕਿ ਉਸ ਸਮੇਂ ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਤੋਂ ਬਾਅਦ ਮੁਗ਼ਲ ਹਕੂਮਤ ਨੇ ਹਿੰਦੂਆਂ ਉੱਪਰ ਕਿਸੇ ਵੀ ਤਰ੍ਹਾਂ ਦੇ ਹਥਿਆਰ ਰੱਖਣ ਉੱਪਰ ਸਖ਼ਤ ਪਾਬੰਦੀ ਲਗਾ ਦਿੱਤੀ ਸੀ। ਇਸ ਤੋਂ ਇਲਾਵਾ ਉਨ੍ਹਾਂ ਨੂੰ ਸਿਰ ਦੇ ਵਾਲ ਅਤੇ ਦਾਹੜੀ ਸਾਬਤ ਰੱਖਣ ਦੀ ਵੀ ਇਜਾਜ਼ਤ ਨਹੀਂ ਸੀ ਅਤੇ ਚੰਗੀ ਨਸਲ ਦੇ ਘੋੜੇ ਰੱਖਣ ਦੀ ਮਨਾਹੀ ਸੀ। ਇਹ ਸਭ ਕੁਝ ਉਨ੍ਹਾਂ ਨੂੰ ਸਿੱਖਾਂ ਨਾਲੋਂ ਅਲਗ-ਥਲਗ ਕਰ ਕੇ ਰੱਖਣ ਦੀ ਮਨਸ਼ਾ ਨਾਲ ਹੀ ਕੀਤਾ ਗਿਆ ਸੀ। ਉਸ ਵਕਤ ਪਿੰਡ ਦਾ ਚੌਕੀਦਾਰ ਅਤੇ ਨੰਬਰਦਾਰ ਸਰਕਾਰ ਦੇ ਸੂਹੀਏ ਹੁੰਦੇ ਸਨ। ਉਦੋਂ ਇਹ

*ਸਾਬਕਾ ਰੀਸਰਚ ਸਕਾਲਰ, ਸਿੱਖ ਇਤਿਹਾਸ ਰੀਸਰਚ ਬੋਰਡ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: +੯੧੯੮੫੫੦-੩੫੩੫੫

ਵਿਵਸਥਾ ਅਰਬੀ ਹੁਕਮਰਾਨਾਂ ਦੇ ਵੇਲੇ (ਤਕਰੀਬਨ ੫੦੦ ਸਾਲ) ਤੋਂ ਤੁਰੀ ਆ ਰਹੀ ਸੀ। ਇਸ ਵਿਵਸਥਾ ਤੋਂ ਅੰਗਰੇਜ਼ਾਂ ਨੇ ਭਰਪੂਰ ਫਾਇਦਾ ਲਿਆ ਅਤੇ ਇਹ ਅੱਜ ਵੀ ਲਾਗੂ ਹੈ। ਅਜਿਹੇ ਹਾਲਾਤਾਂ ਵਿਚ ਬਚੇ-ਖੁਚੇ ਸਿੱਖ ਪਰਵਾਰ ਕਿਸ ਤਰ੍ਹਾਂ ਗੁਜ਼ਰ-ਬਸਰ ਕਰਦੇ ਰਹੇ ਹੋਣਗੇ, ਉਸ ਦਾ ਅੰਦਾਜ਼ਾ ਲਗਾਉਣਾ ਵੀ ਅਸੰਭਵ ਹੈ। (੧੯੮੪ ਈ. ਤੋਂ ਬਾਅਦ ਸਿੱਖਾਂ ਨੇ 'ਜ਼ਾਲਮ ਸਰਕਾਰ ਵਿਰੁੱਧ ਸੰਘਰਸ਼' ਦਾ ਜੋ ਦੌਰ ਆਪਣੇ ਪਿੰਡੇ 'ਤੇ ਹੰਡਾਇਆ ਹੈ, ਉਹ ਉਸੇ ਸਮੇਂ ਦੀ ਯਾਦ ਕਿਹਾ ਜਾ ਸਕਦਾ ਹੈ)। ਖਾਲਸੇ ਦੇ ਜੁਝਾਰੂਆਂ ਨੂੰ ਤਨ ਢੱਕਣ ਲਈ ਲੋੜੀਂਦਾ ਕੱਪੜਾ ਅਤੇ ਖਾਣ ਲਈ ਜ਼ਰੂਰੀ ਭੋਜਨ ਵੀ ਨਸੀਬ ਨਹੀਂ ਸੀ ਹੁੰਦਾ। ਉਨ੍ਹਾਂ ਸਮਿਆਂ ਵਿਚ ਖੰਡੇ-ਬਾਟੇ ਦਾ ਅੰਮ੍ਰਿਤ ਛਕਣਾ ਅਤੇ ਖਾਲਸੇ ਦੀ ਰਹਿਤ ਦੇ ਧਾਰਨੀ ਬਣਨ ਦੀ ਕਿਤਨੀ ਕੀਮਤ ਚੁਕਾਉਣੀ ਪੈਂਦੀ ਸੀ, ਹੁਣ ਆਪਾਂ ਉਸ ਦਾ ਅੰਦਾਜ਼ਾ ਵੀ ਨਹੀਂ ਲਗਾ ਸਕਦੇ। ਉਸ ਸਮੇਂ ਖਾਲਸਾ ਜੁਝਾਰੂਆਂ ਦੇ ਜਥੇ ਕਥਨੀ ਅਤੇ ਕਰਨੀ ਦੇ ਧਾਰਨੀ ਸਨ। ਉਨ੍ਹਾਂ ਦੇ ਕੀਤੇ ਕਾਰਨਾਮੇ ਹੀ ਉਨ੍ਹਾਂ ਦੀ ਸ਼ਨਾਖ਼ਤ ਸੀ, ਜਿਸ ਤੋਂ ਹਕੂਮਤ ਖੌ ਖਾਂਦੀ (ਡਰਦੀ) ਸੀ। ਕਿਸੇ ਵੀ ਹਕੂਮਤ ਵਾਸਤੇ ਲੋਕਾਂ ਦਾ ਕੋਈ ਖਾਸ ਪਹਿਰਾਵਾ ਕਦੇ ਵੀ ਖ਼ਤਰਨਾਕ ਨਹੀਂ ਸਮਝਿਆ ਗਿਆ, ਸਗੋਂ ਇਰਾਦੇ ਅਤੇ ਨਿਸ਼ਾਨੇ ਹੀ ਪਰਖੇ ਜਾਂਦੇ ਹਨ। ਇਹੀ ਕਾਰਨ ਹੈ ਕਿ ਖਾਲਸਾ ਜਥੇ ਦੇ ਕੇਵਲ ਦੋ ਸਿੰਘਾਂ ਨਾਲ ਨਜਿੱਠਣ ਲਈ ਸਰਕਾਰੀ ਫੌਜ ਦੀ ਪੂਰੀ ਇਕ ਟੁੱਕੜੀ (ਘੱਟੋ-ਘੱਟ ੩੦ ਸਿਪਾਹੀ) ਭੇਜੀ ਜਾਂਦੀ ਸੀ। ਜਿਨ੍ਹਾਂ ਨੇ ਰਵਾਇਤੀ ਹਥਿਆਰਾਂ ਨਾਲ ਲੜਦਿਆਂ ਹਕੂਮਤ ਪਾਸੋਂ ਇੱਕ-ਇੱਕ ਪਿੰਡ ਅਜ਼ਾਦ ਕਰਵਾਉਣਾ ਸ਼ੁਰੂ ਕਰ ਦਿੱਤਾ ਸੀ। ਉਦੋਂ ਖਾਲਸਾ ਜਥਾ ਪੰਜ ਸਿਰਲੱਥਾਂ ਤੋਂ ਸ਼ੁਰੂ ਹੋਇਆ ਜੋ ਵਧਦਾ ਹੋਇਆ ਪੰਝੀ, ਫਿਰ ਪੰਝੀ ਸੌ ਅਤੇ ਪੰਜਾਹ ਹਜ਼ਾਰ ਘੋੜ-ਸਵਾਰਾਂ ਦੇ ਰੂਪ ਵਿਚ ਵੀ ਵਿਚਰਿਆ ਸੀ। ਇਹ ਸਿੱਖ ਇਤਿਹਾਸ ਦੇ ਸੰਘਰਸ਼ਮਈ ਸਮੇਂ ਦੇ ਤੱਥ ਹਨ ਜਿਨ੍ਹਾਂ ਨੂੰ ਕਦੇ ਵੀ ਸੰਜੀਦਗੀ ਨਾਲ ਵਿਚਾਰਿਆ ਨਹੀਂ ਗਿਆ। ਜਥੇ ਦਾ ਹਰ ਮੈਂਬਰ ਉਸ ਦਾ ਕਮਾਂਡਰ (ਜਥੇਦਾਰ) ਅਤੇ ਉਸੇ ਸਮੇਂ ਉਹ ਝਾੜੂ-ਬਰਦਾਰ ਵੀ ਸਮਝਿਆ ਜਾਂਦਾ ਸੀ। ਐਸੀ ਭਾਵਨਾ ਦੇ ਮਾਲਕ ਹੀ ਜ਼ਾਲਮ ਵਿਦੇਸ਼ੀ ਧਾੜਵੀਆਂ ਅਤੇ ਪਹਾੜ ਵਰਗੀ ਮਜ਼ਬੂਤ ਮੁਗ਼ਲੀਆ ਹਕੂਮਤ ਨਾਲ ਹਥਿਆਰਬੰਦ ਟੱਕਰ ਲੈ ਸਕੇ ਸਨ।

ਅਠਾਰ੍ਹਵੀਂ ਸਦੀ ਦੇ ਇਸ ਦੌਰ ਵਿਚ ਖਾਲਸੇ ਨੇ ਭਾਰਤ ਦੇ ਉੱਤਰੀ ਇਲਾਕੇ ਵਿਚ ਆਪਣਾ ਦਬਦਬਾ ਅਤੇ ਸਰਦਾਰੀ ਕਾਇਮ ਕਰ ਲਈ ਸੀ। ਖਾਲਸਾ ਅਣਗਿਣਤ ਛੋਟੀਆਂ-ਛੋਟੀਆਂ ਸਰਦਾਰੀਆਂ ਅਤੇ ਮਿਸਲਾਂ ਦੇ ਰੂਪ ਵਿਚ ਵਿਚਰਿਆ ਸੀ ਅਤੇ ਭਾਰਤ ਜਾਂ ਸੰਸਾਰ ਦੇ ਇਤਿਹਾਸ ਵਿਚ ਐਸੀ ਕੋਈ ਦੂਸਰੀ ਮਿਸਾਲ ਨਹੀਂ ਮਿਲਦੀ। ਇਸੇ (ਅਠਾਰ੍ਹਵੀਂ) ਸਦੀ ਦੇ ਅਖੀਰਲੇ ਦਹਾਕੇ ਵਿਚ ਮੁਗ਼ਲ ਹਕੂਮਤ ਦਿੱਲੀ, ਉੱਤਰ ਪ੍ਰਦੇਸ਼, ਮੱਧ ਪ੍ਰਦੇਸ਼ ਅਤੇ ਰਾਜਸਥਾਨ ਦੇ ਕੁਝ ਇਲਾਕਿਆਂ ਤਕ ਸਿਮਟ ਕੇ ਰਹਿ ਗਈ ਸੀ। ਪੰਜਾਬ ਵਿਚ ਖਾਲਸੇ ਦਾ ਬੋਲਬਾਲਾ ਦਰਿਆ ਯਮੁਨਾ ਅਤੇ ਸਿੰਧ ਦੇ ਦਰਮਿਆਨ

ਸਥਾਪਿਤ ਹੋ ਚੁੱਕਾ ਸੀ। ਉਦੋਂ ਖਾਲਸੇ ਦਾ ਸੰਘਰਸ਼ ਮੁਗ਼ਲਾਂ, ਦੇਸੀ ਰਿਆਸਤਾਂ ਅਤੇ ਵਿਦੇਸ਼ੀ ਅਫ਼ਗਾਨੀ ਧਾੜਵੀਆਂ ਨਾਲ ਸੀ। ਇੱਥੇ ਇਹ ਤੱਥ ਦੱਸਣਯੋਗ ਹੈ ਕਿ ਉਸ ਸਮੇਂ ਪਟਿਆਲੇ ਦੀ ਫੁਲਕੀਆ ਰਿਆਸਤ ਕਦੇ ਮੁਗ਼ਲ ਹਕੂਮਤ ਅਤੇ ਕਦੇ ਅਫ਼ਗਾਨ ਧਾੜਵੀਆਂ ਦੇ ਨਾਇਬ ਦੇ ਤੌਰ 'ਤੇ ਵਿਚਰਦੀ ਰਹੀ ਸੀ।

ਸੰਨ ੧੭੮੨ ਦੀ ਦੀਵਾਲੀ ਮੌਕੇ ਸਮੂਹ ਖਾਲਸਾ ਦਲਾਂ ਨੇ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਦਿੱਲੀ ਨੂੰ ਫਤਿਹ ਕਰਨ ਦਾ ਗੁਰਮਤਾ ਕੀਤਾ। ਇਸ ਤੋਂ ਪਹਿਲਾਂ ਵੀ ਤਕਰੀਬਨ ਦੋ ਵਾਰ ਖਾਲਸਾ ਫੌਜਾਂ ਨੇ ਦਿੱਲੀ ਫਤਿਹ ਕਰਨ ਦੀ ਕੋਸ਼ਿਸ਼ ਕੀਤੀ ਸੀ। ਪਹਿਲੀ ਵਾਰ ਸਰਦਾਰ ਬਘੇਲ ਸਿੰਘ ਕਰੋੜਸਿੰਘੀਏ ਨੇ ਜਨਵਰੀ ੧੭੭੪ ਵਿਚ ਦਿੱਲੀ ਉੱਪਰ ਸ਼ਾਹਦਰੇ ਵਾਲੇ ਪਾਸਿਓਂ ਹਮਲਾ ਕੀਤਾ ਸੀ, ਪਰ ਮੁਗ਼ਲ ਹਕੂਮਤ ਦੇ ਮੁਕਾਬਲੇ ਫੌਜੀ ਤਿਆਰੀ ਨਾ ਹੋਣ ਕਰਕੇ ਦਿੱਲੀ ਦੇ ਰਾਹ ਵਿਚ ਪੈਂਦੇ ਦੇਵਬੰਦ, ਸਹਾਰਨਪੁਰ ਅਤੇ ਗੌਂਸਗੜ੍ਹ ਦੇ ਨਵਾਬਾਂ ਪਾਸੋਂ ਮਾਮਲਾ ਉਗਰਾਹ ਕੇ ਵਾਪਸ ਪੰਜਾਬ ਪਰਤ ਆਇਆ ਸੀ। ਉਪਰੋਕਤ ਤੱਥ ਦਾ ਪ੍ਰਗਟਾਵਾ ਸਰਦਾਰ ਭਗਤ ਸਿੰਘ ਆਪਣੀ ਪੁਸਤਕ 'ਦਿ ਹਿਸਟਰੀ ਆਫ ਸਿੱਖ ਮਿਸਲਜ਼' ਵਿਚ ਕਰਦਾ ਹੈ। ਦਿੱਲੀ ਉੱਪਰ ਦੂਜੀ ਵਾਰ ਹਮਲਾ ਸਰਦਾਰ ਬਘੇਲ ਸਿੰਘ ਵੱਲੋਂ ਹੀ ਅਪ੍ਰੈਲ ੧੭੭੫ ਈ. ਵਿਚ ਕੀਤਾ ਗਿਆ ਸੀ ਉਦੋਂ ਉਸ ਨਾਲ ਸਰਦਾਰ ਤਾਰਾ ਸਿੰਘ ਗੈਬਾ (ਕੰਗ), ਸਰਦਾਰ ਰਾਇ ਸਿੰਘ ਭੰਗੀ ਵੀ ਸ਼ਾਮਲ ਸਨ। ਇਸ ਵਾਰ ਖਾਲਸਾ ਫੌਜਾਂ ਨੇ ਕੁੰਜਪੁਰ ਵਾਲੇ ਪਾਸਿਓਂ ਦਰਿਆ ਯਮੁਨਾ ਪਾਰ ਕੀਤਾ ਅਤੇ ਦਿੱਲੀ ਉੱਪਰ ਹਮਲਾ ਕੀਤਾ। ਹਮਲੇ ਦੀ ਖ਼ਬਰ ਸੁਣ ਕੇ ਆਸਪਾਸ ਦੇ ਮੁਸਲਿਮ ਰੁਹੇਲਾ ਸਰਦਾਰ ਭੱਜ ਗਏ ਅਤੇ ਖਾਲਸਾ ਫੌਜਾਂ ਨੇ ਦੇਵਬੰਦ ਸ਼ਹਿਰ ਘੇਰ ਲਿਆ ਜਿਸ ਨੂੰ ਤਾਰਾਬੇਗ ਨਾਮ ਦੇ ਇਕ ਮੁਗ਼ਲ ਸਰਦਾਰ ਨੇ ਸਥਾਨਕ ਲੋਕਾਂ ਦੀ ਮਦਦ ਨਾਲ ਖਾਲਸਾ ਫੌਜਾਂ ਨੂੰ ਨਕਦ ਹਰਜਾਨਾ ਭਰ ਕੇ ਬਚਾ ਲਿਆ।

ਇਸ ਵਾਰ ਦੇਵਬੰਦ ਦਾ ਹਾਕਮ ਜ਼ਾਬਤਾ ਖਾਨ ਵੀ ਖਾਲਸਾ ਫੌਜਾਂ ਨਾਲ ਸ਼ਹਿਨਸ਼ਾਹ ਸ਼ਾਹ ਆਲਮ ਵਿਰੁੱਧ ਲੜਨ ਲਈ ਰਲ ਗਿਆ ਸੀ। ਹੁਣ ਦੋਹਾਂ ਫੌਜਾਂ ਨੇ ਕੋਟਲਾ ਘਾਟ ਤੋਂ ਯਮੁਨਾ ਦਰਿਆ ਪਾਰ ਕੀਤਾ ਅਤੇ ਪਹਾੜ ਗੰਜ ਵਾਲੇ ਪਾਸਿਓਂ ਦਿੱਲੀ ਉੱਪਰ ਹਮਲਾ ਕਰ ਦਿੱਤਾ। ਤਿੰਨ ਮਹੀਨੇ ਦੇ ਲੱਗਭਗ ਲੜਾਈ ਚੱਲਦੀ ਰਹੀ ਅਤੇ ਅਖੀਰ ਖਾਲਸਾ ਫੌਜਾਂ ਜੁਲਾਈ- ੧੭੭੫ ਈ. ਵਿਚ ਵਾਪਸ ਪੰਜਾਬ ਮੁੜ ਆਈਆਂ। ਇੱਥੇ ਇਕ ਗੱਲ ਯਾਦ ਰੱਖਣਾ ਵਾਲੀ ਹੈ ਕਿ ਕਿਸੇ ਵੀ ਸਾਂਝੀ ਮੁਹਿੰਮ 'ਤੇ ਜਾਣ ਤੋਂ ਪਹਿਲਾਂ ਸਮੂਹ ਖਾਲਸਾ ਦਲ ਸ੍ਰੀ ਅੰਮ੍ਰਿਤਸਰ ਵਿਖੇ ਦੀਵਾਲੀ ਅਤੇ ਵੈਸਾਖੀ ਦੇ ਇਕੱਠਾਂ ਮੌਕੇ ਅਰਦਾਸਾ ਸੋਧ ਕੇ ਹੀ ਤੁਰਦੇ ਹੁੰਦੇ ਸਨ। ਫਰਵਰੀ ੧੭੮੩ ਈ. ਵਿਚ ਖਾਲਸੇ ਦੇ ਬੁੱਢਾ ਦਲ ਦੀਆਂ ੬੦,੦੦੦ ਫੌਜਾਂ ਨੇ ਸਰਦਾਰ ਬਘੇਲ ਸਿੰਘ ਕਰੋੜਸਿੰਘੀਆ ਅਤੇ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਦੀ ਅਗਵਾਈ ਵਿਚ ਪੰਜਾਬ ਤੋਂ ਕੂਚ ਕੀਤਾ। ਅੰਬਾਲੇ ਤੋਂ ਤੁਰਨ ਸਮੇਂ ਇਸ ਦਲ ਨੂੰ ਤਿੰਨ ਹਿੱਸਿਆਂ ਵਿਚ

ਵੰਡ ਦਿੱਤਾ ਗਿਆ। ਇਸ ਦਲ ਨੇ ਤਿੰਨ ਪਾਸਿਆਂ ਤੋਂ ਹਮਲਾ ਕਰਦੇ ਹੋਏ ਰਸਤੇ ਵਿਚ ਪੈਂਦੇ ਗਾਜ਼ੀਆਬਾਦ, ਬੁਲੰਦ ਸ਼ਹਿਰ ਅਤੇ ਖੁਰਜਾ, ਜੋ ਉਸ ਸਮੇਂ ਗੁੜ, ਘਿਓ ਅਤੇ ਅਨਾਜ ਦੀ ਬਹੁਤ ਵੱਡੀ ਮੰਡੀ ਸੀ, ਉੱਪਰ ਕਬਜ਼ਾ ਕਰ ਲਿਆ। ਮਾਰਚ ਦੇ ਪਹਿਲੇ ਹਫ਼ਤੇ ਖਾਲਸਾ ਫੌਜਾਂ ਸਰਦਾਰ ਬਘੇਲ ਸਿੰਘ ਦੀ ਅਗਵਾਈ ਵਿਚ ਯਮੁਨਾ ਦਰਿਆ ਦਾ ਬਰਾੜੀ ਘਾਟ ਪਾਰ ਕਰ ਕੇ ਦਿੱਲੀ ਵਿਚ ਦਾਖ਼ਲ ਹੋ ਗਈਆਂ। ਇੱਥੇ ਪਹੁੰਚ ਕੇ ਖਾਲਸਾ ਦਲਾਂ ਨੂੰ ਫਿਰ ਤਿੰਨਾਂ ਹਿੱਸਿਆਂ ਵਿਚ ਵੰਡ ਦਿੱਤਾ ਗਿਆ, ਜਿਸ ਤਹਿਤ ਇਕ ਹਿੱਸਾ ਕੀਮਤੀ ਮਾਲ-ਅਸਬਾਬ ਅਤੇ ਨਕਦੀ ਸਹਿਤ ਪੰਜਾਬ ਵੱਲ ਮੋੜ ਦਿੱਤਾ ਗਿਆ ਅਤੇ ਬਾਕੀ ਦੋ ਦਲ ਸਰਦਾਰ ਬਘੇਲ ਸਿੰਘ ਅਤੇ ਸਰਦਾਰ ਜੱਸਾ ਸਿੰਘ ਆਹਲੂਵਾਲੀਏ ਦੀ ਕਮਾਨ ਹੇਠ ਦੇ ਦਿੱਤੇ ਗਏ। ਕੁਝ ਦਿਨਾਂ ਦੀਆਂ ਝੜਪਾਂ ਮਗਰੋਂ ਸਰਦਾਰ ਬਘੇਲ ਸਿੰਘ ਦੀਆਂ ਫੌਜਾਂ ਤੀਸ ਹਜ਼ਾਰੀ ਵਾਲੇ ਪਾਸਿਓਂ ਹਮਲਾ ਕਰ ਕੇ ਦਿੱਲੀ ਸ਼ਹਿਰ ਦਾਖ਼ਲ ਹੋ ਗਈਆਂ ਅਤੇ ਮਲਿਕਾ ਗੰਜ, ਸਬਜ਼ੀ ਮੰਡੀ ਅਤੇ ਮੁਗ਼ਲਪੁਰਾ ਆਦਿ ਇਲਾਕਿਆਂ ਉੱਪਰ ਕਬਜ਼ਾ ਕਰ ਲਿਆ। ਦੂਜੇ ਪਾਸੇ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਅਜਮੇਰੀ ਦਰਵਾਜ਼ੇ ਦੀ ਸੁਰੱਖਿਆ ਨੂੰ ਤੋੜ ਕੇ ਸ਼ਹਿਰ ਅੰਦਰ ਦਾਖ਼ਲ ਹੋ ਗਿਆ। ਇਸ ਤਰ੍ਹਾਂ ਖਾਲਸਾ ਦਲਾਂ ਦਾ ਦਿੱਲੀ ਉੱਪਰ ਕਬਜ਼ਾ ਹੋ ਗਿਆ।

੧੨ ਮਾਰਚ, ੧੭੮੩ ਵਾਲੇ ਦਿਨ ਖਾਲਸਾ ਫੌਜਾਂ ਕਿਲ੍ਹੇ ਅੰਦਰ ਦਾਖ਼ਲ ਹੋ ਗਈਆਂ। ਕੁਝ ਇਤਿਹਾਸਕਾਰਾਂ ਦਾ ਵਿਚਾਰ ਹੈ ਕਿ ਬਾਦਸ਼ਾਹ ਸ਼ਾਹ ਆਲਮ (ਦੂਜਾ) ਅਤੇ ਉਸ ਦਾ ਸ਼ਾਹੀ ਪਰਵਾਰ ਹਮਲੇ ਸਮੇਂ ਕਿਸੇ ਸੁਰੱਖਿਅਤ ਜਗ੍ਹਾ ਛਿਪ ਗਿਆ ਸੀ। ਜੇਤੂ ਖਾਲਸਾ ਦਲਾਂ ਦਾ ਇਕੱਠ ਦੀਵਾਨ-ਏ-ਆਮ ਵਿਚ ਕੀਤਾ ਗਿਆ ਅਤੇ ਸਰਦਾਰ ਜੱਸਾ ਸਿੰਘ ਆਹਲੂਵਾਲੀਏ ਨੂੰ ਤਖ਼ਤ ਤੇ ਬਿਠਾ ਕੇ "ਬਾਦਸ਼ਾਹ-ਏ-ਸਿੰਘਾਂ" ਦੀ ਉਪਾਧੀ ਨਾਲ ਨਿਵਾਜਿਆ ਗਿਆ। ਇਸੇ ਦਿਨ ਲਾਲ ਕਿਲ੍ਹੇ ਦੀ ਫ਼ਸੀਲ ਤੋਂ ਮੁਗ਼ਲਾਂ ਦਾ ਝੰਡਾ ਉਤਾਰ ਕੇ ਖਾਲਸਈ ਨਿਸ਼ਾਨ ਸਾਹਿਬ ਝੁਲਾ ਦਿੱਤਾ ਗਿਆ। ਇਸ ਮੌਕੇ ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਵੀ ਆਪਣਾ ਦਲ ਲੈ ਕੇ ਲਾਲ ਕਿਲ੍ਹੇ ਅੰਦਰ ਪਹੁੰਚ ਗਿਆ ਸੀ। ਇਸ ਇਤਿਹਾਸਿਕ ਜਿੱਤ ਦੀ ਖੁਸ਼ੀ ਅਤੇ ਨਿਸ਼ਾਨੀ ਵਜੋਂ ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਨੇ ਮੁਗ਼ਲ ਦਰਬਾਰ ਵਿਚ ਲੱਗੀ ਇਕ ਵੱਡ-ਆਕਾਰੀ (੬'×੪'×੦.੭੫') ਸਾਈਜ਼ ਦੇ ਕੀਮਤੀ ਪੱਥਰ ਦੀ ਸਿੱਲ ਸ੍ਰੀ ਅੰਮ੍ਰਿਤਸਰ ਭਿਜਵਾ ਦਿੱਤੀ ਸੀ, ਜੋ ਕਿ ਹੁਣ ਰਾਮਗੜ੍ਹੀਆ ਬੁੰਗੇ ਵਿਚ ਸਥਿਤ ਹੈ।

ਇਸ ਦੌਰਾਨ ਸ਼ਾਹੀ ਮੁਗ਼ਲ ਪਰਵਾਰ ਨੇ ਸਿੱਖਾਂ ਨਾਲ ਗੱਲਬਾਤ ਤੋਰਨ ਲਈ ਸਮਰੂ ਬੇਗ਼ਮ ਨਾਮ ਦੀ ਇਕ ਪ੍ਰਸਿੱਧ ਇਸਤਰੀ ਦਾ ਸਹਾਰਾ ਲਿਆ ਜੋ ਉਸ ਵਕਤ ਇਕ ਅੰਗਰੇਜ਼ ਈਸਾਈ ਮਿਸਟਰ ਵਾਲਟਰ ਰਿਨਾਰਟਜ਼ ਸੋਂਬਰ ਨਾਲ ਵਿਆਹੀ ਹੋਈ ਸੀ ਅਤੇ ਦਿੱਲੀ ਤੋਂ ਕੁਝ ਦੂਰ ਸਿਰਧਾਣਾ ਨਗਰ ਰਹਿ ਰਹੀ ਸੀ, ਇਸ ਦੇ ਰਾਹੀਂ ਸਰਦਾਰ ਬਘੇਲ ਸਿੰਘ ਅਤੇ ਹਾਰ ਚੁੱਕੀ ਮੁਗ਼ਲ ਹਕੂਮਤ ਦਰਮਿਆਨ ਗੱਲਬਾਤ ਦੇ

ਕਈ ਦੌਰ ਤੀਸ ਹਜ਼ਾਰੀ ਵਿਖੇ ਚੱਲੇ। ਡਾ. ਹਰੀ ਰਾਮ ਗੁਪਤਾ ਦੀ ਪੁਸਤਕ 'ਹਿਸਟਰੀ ਆਫ ਦਿ ਸਿਖਜ਼' ਦੀ ਤੀਸਰੀ ਜਿਲਦ ਅਨੁਸਾਰ ਸਰਦਾਰ ਬਘੇਲ ਸਿੰਘ ਅਤੇ ਮੁਗ਼ਲ ਬਾਦਸ਼ਾਹ ਸ਼ਾਹ ਆਲਮ ਦਰਮਿਆਨ ਇਕ ਲਿਖਤੀ ਸਮਝੌਤਾ ਹੋਇਆ ਜਿਸ ਤਹਿਤ ਹੇਠਾਂ ਦਰਜ ਅੱਠ ਮੁੱਦਿਆਂ ਉੱਪਰ ਸਹਿਮਤੀ ਬਣੀ। ਉਹ ਇਸ ਤਰ੍ਹਾਂ ਹਨ:-

੧. ਖਾਲਸਾ ਦਲ ਤੈਅ ਸਮੇਂ ਵਿਚ ਦਿੱਲੀ ਖਾਲੀ ਕਰ ਕੇ ਅਤੇ ਇਸ ਨੂੰ ਮੁਗ਼ਲ ਹਕੂਮਤ ਨੂੰ ਵਾਪਸ ਕਰ ਕੇ ਵਾਪਸ ਚਲਾ ਜਾਵੇਗਾ।

੨. ਸਰਦਾਰ ਬਘੇਲ ਸਿੰਘ ਦਿੱਲੀ ਵਿਚ ਆਪਣੇ ਨਾਲ ਚਾਰ ਹਜ਼ਾਰ ਖਾਲਸਾ ਫੌਜਾਂ ਨਾਲ ਇਕ ਸਾਲ ਟਿਕੇ ਰਹਿਣਗੇ।

੩. ਇਸ ਸਮੇਂ ਦਰਮਿਆਨ ਦਿੱਲੀ ਅਤੇ ਆਸ-ਪਾਸ ਦੇ ਕਾਨੂੰਨ-ਵਿਵਸਥਾ ਦੀ ਸਾਰੀ ਜ਼ਿੰਮੇਵਾਰੀ ਖਾਲਸਾ ਦਲਾਂ ਸਿਰ ਹੋਵੇਗੀ।

੪. ਸਰਦਾਰ ਬਘੇਲ ਸਿੰਘ ਦੇ ਖਾਲਸਾ ਦਲਾਂ ਦੀ ਛਾਉਣੀ ਸਬਜ਼ੀ ਮੰਡੀ ਵਿਖੇ ਹੋਵੇਗੀ।

੫. ਰਾਜਧਾਨੀ ਵਿਖੇ ਠਹਿਰਨ ਸਮੇਂ ਖਾਲਸਾ ਦਲ ਅਮਨ-ਅਮਾਨ ਅਤੇ ਜ਼ਾਬਤੇ ਵਿਚ ਰਹਿਣਗੇ।

੬. ਦਿੱਲੀ ਵਿਚ ਕਾਨੂੰਨ ਵਿਵਸਥਾ ਬਰਕਰਾਰ ਰੱਖਣ ਲਈ ਸਰਦਾਰ ਬਘੇਲ ਸਿੰਘ ਨੂੰ ਮਹਿਸੂਲ ਚੁੰਗੀ ਦੀ ਆਮਦਨ ਦੇ ਇੱਕ ਰੁਪਏ ਵਿੱਚੋਂ ਛੇ ਆਨੇ ਵਸੂਲ ਕਰਨ ਦਾ ਹੱਕ ਹੋਵੇਗਾ।

੭. ਸਰਦਾਰ ਬਘੇਲ ਸਿੰਘ ਨੂੰ ਦਿੱਲੀ ਵਿਖੇ ਸਥਿਤ ਸਤ ਇਤਿਹਾਸਿਕ ਸਿੱਖ ਅਸਥਾਨਾਂ ਉੱਪਰ ਗੁਰਧਾਮ ਉਸਾਰਨ ਦਾ ਹੱਕ ਹੋਵੇਗਾ।

੮. ਖਾਲਸਾ ਦਲਾਂ ਨੂੰ ਗੁਰਧਾਮਾਂ ਦੀ ਉਸਾਰੀ ਦੀ ਸੇਵਾ ਇੱਕ ਸਾਲ ਦੇ ਅੰਦਰ-ਅੰਦਰ ਮੁਕੰਮਲ ਕਰਨੀ ਹੋਵੇਗੀ।

ਇਕਰਾਰਨਾਮੇ ਤੋਂ ਬਾਅਦ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਨੂੰ ਵਾਪਸ ਪੰਜਾਬ ਭੇਜ ਦਿੱਤਾ ਗਿਆ ਅਤੇ ਸਰਦਾਰ ਬਘੇਲ ਸਿੰਘ ਨੇ ਦਿੱਲੀ ਦੀਆਂ ਸਾਰੀਆਂ ਮਹਿਸੂਲ ਚੁੰਗੀਆਂ ਤੇ ਖਾਲਸਈ ਫੌਜ ਦੇ ਨਾਕੇ ਲਗਾ ਦਿੱਤੇ ਅਤੇ ਚਾਂਦਨੀ ਚੌਂਕ ਵਿਖੇ ਸਥਿਤ ਉਸ ਕੋਤਵਾਲੀ ਦੀ ਇਮਾਰਤ ਉੱਪਰ ਕਬਜ਼ਾ ਕਰ ਲਿਆ, ਜਿੱਥੇ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਸ਼ਹੀਦ ਕੀਤਾ ਗਿਆ ਸੀ। ਉਦੋਂ ਇਹ ਕੋਤਵਾਲੀ ਖ਼ਸਤਾ ਹਾਲਤ ਵਿਚ ਸੀ ਅਤੇ ਉਸ ਦੇ ਇਕ ਹਿੱਸੇ ਉੱਪਰ ਮੁਸਲਮਾਨਾਂ ਨੇ ਮਸੀਤ ਉਸਾਰੀ ਹੋਈ ਸੀ। ਇਸ ਤੋਂ ਇਲਾਵਾ ਰਕਾਬ ਗੰਜ ਵਾਲੀ ਜਗ੍ਹਾ ਪੁਰ ਵੀ ਮਸੀਤ ਸਥਿਤ ਸੀ। ਅਜਿਹੇ ਹਾਲਾਤਾਂ ਵਿਚ ਸਰਦਾਰ ਬਘੇਲ ਸਿੰਘ ਨੇ ਬੜੀ ਸੂਝ-ਬੂਝ ਨਾਲ ਸੰਬੰਧਿਤ ਮੁਸਲਮਾਨ ਕਬਜ਼ਾਧਾਰੀਆਂ ਪਾਸੋਂ ਉਪਰੋਕਤ ਅਸਥਾਨ ਪ੍ਰਾਪਤ ਕੀਤੇ ਅਤੇ ਗੁਰਦੁਆਰਾ ਸਾਹਿਬ ਤਾਮੀਰ ਕਰਵਾਏ ਸਨ। ਇਨ੍ਹਾਂ ਤੋਂ ਇਲਾਵਾ ਤੇਲੀਵਾੜਾ (ਦਿੱਲੀ) ਵਿਖੇ

ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਕੌਰ ਜੀ ਦੇ ਰਿਹਾਇਸ਼ੀ ਬੰਗਲਿਆਂ ਵਾਲੇ ਅਸਥਾਨਾਂ ਉੱਪਰ ਗੁਰਦੁਆਰਾ ਸਾਹਿਬ ਬਣਵਾਏ। ਦਰਿਆ ਯਮੁਨਾ ਦੇ ਕੰਢੇ ਸਥਿਤ ਉਸ ਅਸਥਾਨ 'ਪੁਰ ਗੁਰਦੁਆਰਾ ਸਾਹਿਬ ਬਣਵਾਇਆ, ਜਿੱਥੇ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ, ਮਾਤਾ ਸੁੰਦਰੀ ਜੀ, ਮਾਤਾ ਸਾਹਿਬ ਕੌਰ ਅਤੇ ਪਾਲਿਤ ਪੁੱਤਰ— ਬਾਬਾ ਅਜੀਤ ਸਿੰਘ ਦਾ ਅੰਤਮ ਸਸਕਾਰ ਕੀਤਾ ਗਿਆ ਸੀ। ਇਕ ਗੁਰਦੁਆਰਾ ਸਾਹਿਬ ਜੈ ਸਿੰਘ ਪੁਰਾ ਵਿਖੇ ਉਸਾਰਿਆ (ਗੁਰਦੁਆਰਾ ਬੰਗਲਾ ਸਾਹਿਬ) ਜੋ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨਾਲ ਸੰਬੰਧਿਤ ਹੈ। ਛੇਵਾਂ ਗੁਰਦੁਆਰਾ ਮਜਨੂੰ ਕੇ ਟਿੱਲੇ ਵਿਖੇ ਤਿਆਰ ਕਰਵਾਇਆ, ਜਿੱਥੇ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਉਦਾਸੀਆਂ ਸਮੇਂ ਪਧਾਰੇ ਸਨ। ਸੱਤਵਾਂ ਗੁਰਧਾਮ ਮੋਤੀ ਬਾਗ ਵਿਖੇ ਉਸਾਰਿਆ, ਜਿੱਥੇ ਗੁਰੂ ਗੋਬਿੰਦ ਸਿੰਘ ਸਾਹਿਬ ਦੱਖਣ ਜਾਂਦੇ ਸਮੇਂ ਕੁਝ ਦੇਰ ਠਹਿਰੇ ਸਨ। ਗੁਰਦੁਆਰਾ ਸੀਸ ਗੰਜ, ਚਾਂਦਨੀ ਚੌਂਕ ਸਥਿਤ ਗੁਰਧਾਮ ਦੇ ਨਾਮ ਇਕ ਜਾਗੀਰ ਵੀ ਲਗਵਾਈ ਸੀ।

ਖਾਲਸਾ ਦਲਾਂ ਨੇ ਉਪਰੋਕਤ ਸਾਰੇ ਗੁਰਧਾਮਾਂ ਦੀ ਸੇਵਾ ਕੇਵਲ ਅੱਠ ਮਹੀਨਿਆਂ ਦੇ ਅੰਦਰ-ਅੰਦਰ ਹੀ ਮੁਕੰਮਲ ਕਰ ਲਈ ਸੀ। ਮੁਗ਼ਲ ਬਾਦਸ਼ਾਹ ਸ਼ਾਹ ਆਲਮ ਨੇ ਇਨ੍ਹਾਂ ਗੁਰਧਾਮਾਂ ਦੇ ਨਾਮ ਦਿੱਲੀ ਦੀ ਮਹਿਸੂਲ ਚੁੰਗੀ ਦੀ ਆਮਦਨ ਦਾ ਅੱਠਵਾਂ ਹਿੱਸਾ ਸਦਾ ਵਾਸਤੇ ਲਗਵਾ ਦਿੱਤਾ ਸੀ। ਜਦੋਂ ਅੰਗਰੇਜ਼ਾਂ ਨੇ ਸੰਨ ੧੮੫੭ ਈ. ਵਿਚ ਦਿੱਲੀ ਦੀ ਮੁਗ਼ਲ ਹਕੂਮਤ ਉੱਪਰ ਕਬਜ਼ਾ ਕੀਤਾ, ਉਦੋਂ ਉਨ੍ਹਾਂ ਇਹ ਵਿਵਸਥਾ ਬੰਦ ਕਰ ਦਿੱਤੀ ਸੀ। ਖਾਲਸਾ-ਪੰਥ ਦਾ ਨਿਵੇਕਲਾ ਕਾਰ-ਸੇਵਕ ਸਰਦਾਰ ਬਘੇਲ ਸਿੰਘ ਤਕਰੀਬਨ ਨੌਂ ਮਹੀਨੇ ਦਿੱਲੀ ਵਿਚ ਰਹਿ ਕੇ ਗੁਰਧਾਮਾਂ ਦੀ ਕਾਰ-ਸੇਵਾ ਕਰਵਾ ਕੇ ਦਸੰਬਰ ੧੭੮੩ ਨੂੰ ਆਪਣੇ ਦਲ ਸਮੇਤ ਵਾਪਸ ਪਰਤ ਆਇਆ। ਰਾਜ ਸ਼ਕਤੀ ਅਤੇ ਦੌਲਤ ਨੂੰ ਠੋਕਰ ਮਾਰ ਕੇ ਖਾਲਸਾ-ਪੰਥ ਵਾਸਤੇ ਘਾਲਣਾ ਘਾਲਣ ਵਾਲੇ ਐਸੇ ਸਿੱਖ ਕਾਰ-ਸੇਵਕ ਜਰਨੈਲ ਦੇ ਨਾਮ ਅੱਜ ਤਕ ਦਿੱਲੀ ਵਿਖੇ ਕੋਈ ਵੀ ਖ਼ਾਸ ਯਾਦਗਾਰ ਸਥਾਪਿਤ ਨਹੀਂ ਹੈ। ਸਰਦਾਰ ਬਘੇਲ ਸਿੰਘ ਸ੍ਰੀ ਅੰਮ੍ਰਿਤਸਰ ਦੇ ਨੇੜੇ ਸਥਿਤ ਪਿੰਡ ਝਬਾਲ ਦੇ ਇਕ ਗ਼ਰੀਬ ਪਰਵਾਰ ਵਿਚ ਪੈਦਾ ਹੋਇਆ ਸੀ। ਉਸ ਦੇ ਪਿਤਾ ਜੀ ਨੇ ਉਸ ਨੂੰ ਸਰਦਾਰ ਕਰੋੜਾ ਸਿੰਘ ਦੇ ਡੇਰੇ ਇਕ ਸੇਵਾਦਾਰ ਦੇ ਤੌਰ 'ਤੇ ਭੇਜ ਦਿੱਤਾ ਸੀ। ਸਰਦਾਰ ਕਰੋੜਾ ਸਿੰਘ ਲਾਹੌਰ ਨੇੜੇ ਸਥਿਤ ਕਸਬਾ ਬਰਕੀ ਦਾ ਰਹਿਣ ਵਾਲਾ ਸੀ, ਜੋ ਸਰਦਾਰ ਕਰਮ ਸਿੰਘ ਦੇ ਅਕਾਲ ਚਲਾਣੇ ਮਗਰੋਂ ਇਕ ਛੋਟੀ ਜਿਹੀ ਮਿਸਲ ਦਾ ਸਰਦਾਰ ਬਣਿਆ ਜੋਕਿ 'ਕਰੋੜਸਿੰਘੀਆ' ਮਿਸਲ ਦੇ ਨਾਮ ਨਾਲ ਪ੍ਰਸਿੱਧ ਹੋਈ ਸੀ। ਉਸ ਦੇ ਅਕਾਲ ਚਲਾਣੇ ਮਗਰੋਂ ਸਰਦਾਰ ਬਘੇਲ ਸਿੰਘ ਨੂੰ ਮਿਸਲ ਦੇ ਸਰਦਾਰ ਦੀ ਜ਼ਿੰਮੇਵਾਰੀ ਸੌਂਪੀ ਗਈ ਸੀ। ਉਸ ਨੇ ਤਕਰੀਬਨ ਸੱਠ ਸਾਲ ਇਸ ਮਿਸਲ ਦੀ ਸੇਵਾ ਨਿਭਾਈ ਸੀ।

■

# ਸ਼ਹੀਦ ਭਾਈ ਸੁਬੇਗ ਸਿੰਘ ਤੇ ਭਾਈ ਸ਼ਾਹਬਾਜ ਸਿੰਘ

*-ਸਿਮਰਜੀਤ ਸਿੰਘ**

ਭਾਈ ਸੁਬੇਗ ਸਿੰਘ ਦਾ ਜਨਮ ਲਾਹੌਰ ਜ਼ਿਲ੍ਹੇ ਦੀ ਚੂਹਣੀਆਂ ਤਹਿਸੀਲ ਦੇ ਜੰਬਰ ਪਿੰਡ ਦੇ ਨਿਵਾਸੀ ਰਾਇ ਭਾਗਾ (ਸੰਧੂ) ਦੇ ਘਰ ਹੋਇਆ। ਅੱਜਕਲ ਜੰਬਰ ਪਿੰਡ ਪਾਕਿਸਤਾਨ ਦੇ ਪੰਜਾਬ ਰਾਜ ਦੇ ਜ਼ਿਲ੍ਹਾ ਕਸੂਰ ਵਿਚ ਹੈ, ਜੋ ਲਾਹੌਰ-ਮੁਲਤਾਨ ਸੜਕ 'ਤੇ ਫੇਰੂ ਤੋਂ ਅੱਗੇ ਛਾਂਗਾ ਮੋੜ ਉੱਤੇ ਅਬਾਦ ਹੈ। ਇਹ ਪਿੰਡ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਪਵਿੱਤਰ ਚਰਨ-ਛੋਹ ਪ੍ਰਾਪਤ ਹੈ। ਗੁਰੂ ਸਾਹਿਬ ਬਹਿੜਵਾਲ ਤੋਂ ਚੱਲ ਕੇ ਇੱਥੇ ਪਹੁੰਚੇ ਸਨ। ਇੱਥੇ ਗੁਰੂ ਸਾਹਿਬ ਜੀ ਨੇ ਭਾਈ ਕਿਦਾਰਾ, ਭਾਈ ਸਮੱਧੂ, ਭਾਈ ਮਖੰਡਾ, ਭਾਈ ਤੁਲਸਾ, ਭਾਈ ਲਾਲੂ ਆਦਿ ਸਿੱਖਾਂ ਨੂੰ ਚਰਨ ਪਾਹੁਲ ਦੇ ਕੇ ਗੁਰਸਿੱਖੀ ਬਖ਼ਸ਼ੀ ਸੀ। ਪਿੰਡ ਵਿਚ ਗੁਰੂ ਜੀ ਦੀ ਆਮਦ ਦੀ ਯਾਦ ਵਿਚ ਗੁਰਦੁਆਰਾ ਥੰਮ੍ਹ ਸਾਹਿਬ ਸੁਸ਼ੋਭਿਤ ਹੈ। ਭਾਈ ਸੁਬੇਗ ਸਿੰਘ ਜੀ ਦਾ ਘਰਾਣਾ ਸਰਕਾਰੀ ਠੇਕੇਦਾਰੀ ਦਾ ਕੰਮ ਕਰਦਾ ਸੀ। ਇਹ ਅਰਬੀ-ਫ਼ਾਰਸੀ ਭਾਸ਼ਾ ਦੇ ਚੰਗੇ ਵਿਦਵਾਨਾਂ ਵਿਚ ਗਿਣੇ ਜਾਂਦੇ ਸਨ। ਸਰਕਾਰ ਵਿਚ ਇਨ੍ਹਾਂ ਦਾ ਚੰਗਾ ਮਾਣ-ਸਨਮਾਨ ਸੀ। ਭਾਈ ਸੁਬੇਗ ਸਿੰਘ ਜੀ ਨੂੰ ਉਨ੍ਹਾਂ ਦੇ ਪਿਤਾ ਜੀ ਨੇ ਚੰਗੀ ਤਾਲੀਮ ਹਾਸਲ ਕਰਵਾਈ। ਉਸ ਨੇ ਵੀ ਆਪਣੇ ਪੁਰਖਿਆਂ ਵਾਂਗ ਸਰਕਾਰ ਤੋਂ ਠੇਕੇ ਲੈ ਕੇ ਆਪਣਾ ਕੰਮ ਬੜਾ ਹੀ ਮਿਹਨਤ ਅਤੇ ਇਮਾਨਦਾਰੀ ਨਾਲ ਕਰਨਾ ਸ਼ੁਰੂ ਕਰ ਦਿੱਤਾ। ਭਾਈ ਸੁਬੇਗ ਸਿੰਘ ਭਜਨ-ਬੰਦਗੀ ਕਰਨ ਵਾਲੇ ਤੇ ਚੰਗੇ ਆਚਰਣ ਵਾਲੇ ਵਿਅਕਤੀ ਸਨ। ਇਨ੍ਹਾਂ ਦਾ ਸਿੱਖਾਂ ਦੇ ਮਨਾਂ ਵਿਚ ਬਹੁਤ ਆਦਰ ਸੀ। 'ਸ੍ਰੀ ਗੁਰ ਪੰਥ ਪ੍ਰਕਾਸ਼' ਵਿਚ ਜ਼ਿਕਰ ਹੈ ਕਿ:

*ਤੁਰਕ ਉਸੇ ਖਾਲਸੋ ਵਲ ਤੋਰੈਂ, ਖਾਲਸਾ ਭੀ ਤਿਸ ਕੋ ਭਲ ਲੋਰੈਂ।*
*ਕੋਈ ਤੁਰਕਨ ਪਰੈ ਜ਼ਰੂਰੀ ਕਾਮ, ਤੌਂ ਉਸ ਭੇਜੈਂ ਕਰ ਕਰ ਸਲਾਮ।*

ਭਾਈ ਸੁਬੇਗ ਸਿੰਘ ਦੇ ਘਰ ਭਾਈ ਸ਼ਾਹਬਾਜ ਸਿੰਘ ਨੇ ਜਨਮ ਲਿਆ। ਜਦੋਂ ਭਾਈ ਸ਼ਾਹਬਾਜ ਸਿੰਘ ਦੀ ਉਮਰ ਪੜ੍ਹਨਯੋਗ ਹੋ ਗਈ ਤਾਂ ਉਸ ਨੂੰ ਪੜ੍ਹਨ ਲਈ ਲਾਹੌਰ ਦੀ ਇਕ ਮਸਜਿਦ ਵਿਚ ਭੇਜਿਆ ਗਿਆ। ਭਾਈ ਸ਼ਾਹਬਾਜ ਸਿੰਘ ਬਹੁਤ ਹੀ ਸੂਝਵਾਨ ਸੀ। ਇਨ੍ਹਾਂ ਨੇ ਸਿੱਖ ਧਰਮ ਅਤੇ ਇਤਿਹਾਸ ਬਾਰੇ ਜਾਣਕਾਰੀ ਆਪਣੇ ਮਾਤਾ ਪਿਤਾ ਤੋਂ ਪ੍ਰਾਪਤ ਕੀਤੀ ਹੋਈ ਸੀ। ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹੀਦੀ ਤੋਂ ਬਾਅਦ ਸਿੱਖ ਬੜੀਆਂ ਕਠਿਨਾਈਆਂ ਵਿਚ ਸਮਾਂ ਕੱਟਦੇ ਆ ਰਹੇ ਸਨ। ਸਿੱਖਾਂ 'ਤੇ ਹਕੂਮਤ ਦਾ ਕਹਿਰ ਟੁੱਟ ਪਿਆ ਸੀ। ਹਜ਼ਾਰਾਂ ਹੀ ਨਿਰਦੋਸ਼ ਸਿੱਖਾਂ ਨੂੰ ਅਕਹਿ ਤਸੀਹੇ

*ਮੀਤ ਸਕੱਤਰ ਅਤੇ ਮੁੱਖ ਸੰਪਾਦਕ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

ਦੇ ਕੇ ਸ਼ਹੀਦ ਕੀਤਾ ਜਾ ਰਿਹਾ ਸੀ। ਸਿੱਖਾਂ ਦੇ ਸਿਰਾਂ ਦੇ ਮੁੱਲ ਪਾ ਕੇ ਉਨ੍ਹਾਂ ਦਾ ਖੁਰਾ-ਖੋਜ ਮਿਟਾਉਣ ਲਈ ਢੰਡੋਰੇ ਪਿੱਟੇ ਜਾ ਰਹੇ ਸਨ। ਜਦੋਂ ਸਿੱਖਾਂ 'ਤੇ ਇਹ ਭਿਆਨਕ ਸਮਾਂ ਚੱਲ ਰਿਹਾ ਸੀ ਤਾਂ ਉਸ ਸਮੇਂ ਕੁਝ ਇਸਲਾਮਿਕ ਫਿਰਕੇ ਵੀ ਰਾਜਸੀ ਨੀਤੀਆਂ ਤੋਂ ਤੰਗ-ਪ੍ਰੇਸ਼ਾਨ ਸਨ, ਜਿਸ ਦੇ ਸਿੱਟੇ ਵਜੋਂ ਕਈ ਰਿਆਸਤਾਂ ਦੇ ਸੱਯਦਾਂ ਨੇ ਬਗ਼ਾਵਤ ਕਰ ਦਿੱਤੀ। ਬਾਦਸ਼ਾਹ ਫਰੁੱਖਸੀਅਰ ਇਸ ਬਗ਼ਾਵਤ ਨੂੰ ਦਬਾਉਣ ਵਿਚ ਰੁੱਝ ਗਿਆ। ਇਹ ਸਿੱਖਾਂ ਲਈ ਸੁਨਹਿਰੀ ਮੌਕਾ ਸੀ। ਉਹ ਜੰਗਲਾਂ-ਪਹਾੜਾਂ 'ਚੋਂ ਨਿਕਲ ਕੇ ਮੈਦਾਨ ਵਿਚ ਆ ਕੇ ਆਪਣੇ ਗੁਰੂ-ਘਰਾਂ ਦੀ ਸਾਂਭ-ਸੰਭਾਲ ਕਰਨ ਲੱਗ ਪਏ। ਸਿੱਖਾਂ ਨੇ ੧੭੮੧ ਬਿਕ੍ਰਮੀ (੧੭੨੪ ਈ.) ਦੀ ਵੈਸਾਖੀ ਸ੍ਰੀ ਅੰਮ੍ਰਿਤਸਰ ਵਿਖੇ ਖੁੱਲ੍ਹ ਕੇ ਮਨਾਈ ਜਿਸ ਵਿਚ ਭਾਰੀ ਇਕੱਠ ਹੋਇਆ। ਇਸ ਸਮੇਂ ਦੌਰਾਨ ਸਿੰਘਾਂ ਦੀ ਭਾਈ ਤਾਰਾ ਸਿੰਘ ਵਾਂ ਦੀ ਜਥੇਦਾਰੀ ਹੇਠ ਸ਼ਾਹੀ ਫੌਜਾਂ ਨਾਲ ਝੜਪ ਹੋਈ ਜਿਸ ਵਿਚ ਭਾਈ ਤਾਰਾ ਸਿੰਘ ਵਾਂ ਸ਼ਹੀਦੀ ਪ੍ਰਾਪਤ ਕਰ ਗਏ। ਇਸ ਤੋਂ ਬਾਅਦ ਸਿੰਘਾਂ ਨੇ ਸ਼ਾਹੀ ਫੌਜਾਂ 'ਤੇ ਅਚਾਨਕ ਹੱਲੇ ਕਰਨੇ ਸ਼ੁਰੂ ਕਰ ਦਿੱਤੇ। ਸਿੰਘਾਂ ਦੇ ਅਚਨਚੇਤ ਹੱਲਿਆਂ ਤੋਂ ਤੰਗ ਆ ਕੇ ਸੰਨ ੧੭੩੩ ਈ. ਵਿਚ ਜ਼ਕਰੀਆ ਖ਼ਾਂ ਨੇ ਸਿੱਖਾਂ ਪ੍ਰਤੀ ਸਖ਼ਤੀ ਬਾਰੇ ਅਤੇ ਆਪਣੀਆਂ ਮੁਸ਼ਕਲਾਂ ਬਾਰੇ ਲਾਹੌਰ ਤੋਂ ਦਿੱਲੀ ਦੇ ਬਾਦਸ਼ਾਹ ਨੂੰ ਲਿਖ ਭੇਜਿਆ। ਉਸ ਨੇ ਭਾਈ ਸੁਬੇਗ ਸਿੰਘ ਦੀ ਸਲਾਹ ਨਾਲ ਸੁਝਾਅ ਲਿਖਿਆ ਕਿ ਸਿੱਖਾਂ ਨੂੰ ਜਾਗੀਰ ਦੇ ਦਿੱਤੀ ਜਾਵੇ ਅਤੇ ਉਨ੍ਹਾਂ ਦੇ ਕਿਸੇ ਬੰਦੇ ਨੂੰ ਨਵਾਬ ਚੁਣ ਕੇ ਨਾਲ ਰਲਾ ਲਿਆ ਜਾਵੇ। ਬਾਦਸ਼ਾਹ ਨੇ ਜ਼ਕਰੀਆ ਖ਼ਾਂ ਦੀ ਸਲਾਹ ਮੰਨ ਲਈ।

ਜ਼ਕਰੀਆ ਖ਼ਾਂ ਨੇ ਸਿੱਖਾਂ ਨਾਲ ਸਮਝੌਤਾ ਕਰਨ ਲਈ ਇੱਕ ਲੱਖ ਰੁਪਏ ਦੀ ਜਾਗੀਰ, ਨਵਾਬੀ ਦਾ ਖ਼ਿਤਾਬ ਅਤੇ ਖ਼ਿੱਲਤ ਨਜ਼ਰਾਨੇ ਆਦਿ ਦੇਣ ਦਾ ਫ਼ੈਸਲਾ ਕੀਤਾ। ਇਸ ਕੰਮ ਲਈ ਭਾਈ ਸੁਬੇਗ ਸਿੰਘ ਨੂੰ ਆਪਣਾ ਵਕੀਲ ਬਣਾ ਕੇ ਸ੍ਰੀ ਅੰਮ੍ਰਿਤਸਰ ਖਾਲਸੇ ਦੀ ਕਚਹਿਰੀ ਵਿਚ ਭੇਜਿਆ। ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਰਪ੍ਰਸਤੀ ਅਧੀਨ ਇਕੱਠੇ ਹੋਏ ਖਾਲਸਾ-ਪੰਥ ਨੇ ਪਹਿਲਾਂ ਤਾਂ ਇਹ ਸਭ ਕੁਝ ਸਵੀਕਾਰ ਕਰਨ ਤੋਂ ਨਾਂਹ ਕਰ ਦਿੱਤੀ। ਇਸ ਬਾਰੇ 'ਸ੍ਰੀ ਗੁਰ ਪੰਥ ਪ੍ਰਕਾਸ਼' ਵਿਚ ਜ਼ਿਕਰ ਹੈ ਕਿ:

*ਹਮ ਕੋ ਸਤਿਗੁਰ ਬਚਨ ਪਤਿਸ਼ਾਹੀ,*
*ਹਮ ਕੋ ਜਾਪਤ ਢਿਗ ਸੋਊ ਆਹੀ॥੩੬॥*
*ਹਮ ਰਾਖਤ ਪਾਤਿਸ਼ਾਹੀ ਦਾਵਾ, ਜਾਂ ਇਤਕੋ ਜਾਂ ਅਗਲੋ ਪਾਵਾ।*
*ਜੋ ਸਤਿਗੁਰ ਸਿੱਖਨ ਕਹੀ ਬਾਤ, ਹੋਗੁ ਸਾਈ ਨਹਿੰ ਖਾਲੀ ਜਾਤ॥੩੭॥*

ਪਰ ਭਾਈ ਸੁਬੇਗ ਸਿੰਘ ਦੇ ਬਾਰ-ਬਾਰ ਕਹਿਣ ਅਤੇ ਸਮਝਾਉਣ 'ਤੇ ਸਿੱਖਾਂ ਨੇ ਨਵਾਬੀ ਲੈਣੀ ਕਬੂਲ ਕਰ ਲਈ। ਕੋਈ ਵੀ ਸਿੱਖ ਆਪਣੇ ਨਾਂ 'ਤੇ ਨਵਾਬੀ ਲੈਣ ਲਈ ਤਿਆਰ ਨਹੀਂ ਸੀ। ਅੰਤ ਵਿਚ ਸਾਰੇ ਸਿੱਖਾਂ ਨੇ ਮਤਾ ਪਕਾ ਕੇ ਸਰਦਾਰ ਕਪੂਰ ਸਿੰਘ ਫੈਜ਼ਲਪੁਰੀਏ ਨੂੰ ਨਵਾਬ ਦੀ ਪਦਵੀ ਲੈਣ ਲਈ ਕਿਹਾ। ਸਰਦਾਰ ਕਪੂਰ ਸਿੰਘ ਜੀ ਨੇ

ਖਾਲਸੇ ਦੀ ਆਗਿਆ ਨਾਲ ਪੰਜ ਸਿੰਘਾਂ ਦੇ ਚਰਨਾਂ ਨੂੰ ਨਵਾਬੀ ਦੀ ਖ਼ਿੱਲਤ ਛੂਹਾ ਕੇ ਕਬੂਲ ਕਰ ਲਈ। ਇਸ ਦੇ ਨਾਲ ਹੀ ਖਾਲਸੇ ਨੂੰ ਦੀਪਾਲਪੁਰ, ਕੰਗਣਵਾਲ, ਝਬਾਲ ਦੇ ਪਰਗਣਿਆਂ ਦੀ ਜਾਗੀਰ ਦਿੱਤੀ ਗਈ। ਇਸ ਵਿੱਚੋਂ ਇੱਕ ਲੱਖ ਰੁਪਈਆ ਸਲਾਨਾ ਦੀ ਆਮਦਨ ਸੀ। 'ਸ੍ਰੀ ਗੁਰ ਪੰਥ ਪ੍ਰਕਾਸ਼' ਅਨੁਸਾਰ:

*ਸਿੰਘ ਕਪੂਰ ਝਲੈ ਪੱਖੋ ਥੋਈ। ਕ੍ਰਿਪਾ ਨਜ਼ਰ ਪੰਥ ਉਸ ਵਲ ਹੋਈ।...*
*ਪੰਚ ਭੁਜੰਗੀਅਨ ਚਰਨੀ ਛੁਹਾਇ। ਧਰੋ ਸੀਸ ਮੋਹਿ ਪਵਿਤ੍ਰ ਕਰਾਇ॥੪੭॥*

ਭਾਈ ਸੁਬੇਗ ਸਿੰਘ ਦੇ ਯਤਨਾਂ ਸਦਕਾ ਕੁਝ ਸਮੇਂ ਲਈ ਪੰਜਾਬ ਦੇ ਮਾਹੌਲ ਵਿਚ ਸ਼ਾਂਤੀ ਆ ਗਈ। ਭਾਈ ਸੁਬੇਗ ਸਿੰਘ ਨੂੰ ਸੂਬੇਦਾਰ ਜ਼ਕਰੀਆ ਖ਼ਾਂ ਨੇ ਲਾਹੌਰ ਦੇ ਕੋਤਵਾਲ ਦੇ ਅਹੁਦੇ 'ਤੇ ਤਾਇਨਾਤ ਕਰ ਦਿੱਤਾ। ਭਾਈ ਸੁਬੇਗ ਸਿੰਘ ਨੇ ਕੋਤਵਾਲ ਬਣਨ 'ਤੇ ਲੋਕਾਂ ਨੂੰ ਤਸੀਹੇ ਦੇ ਕੇ ਮੌਤ ਦੇ ਘਾਟ ਉਤਾਰਨ ਦੀ ਸਜ਼ਾ ਬੰਦ ਕਰ ਦਿੱਤੀ। ਮੌਤ ਦੀ ਸਜ਼ਾ ਖਾਸ ਹਾਲਤਾਂ ਵਿਚ ਹੀ ਸਿਰਫ ਫਾਂਸੀ, ਕਤਲ ਜਾਂ ਤੋਪ ਅੱਗੇ ਬੰਨ ਕੇ ਉਡਾ ਦੇਣ ਦੀ ਹੀ ਜਾਰੀ ਰੱਖੀ। ਸ਼ਹੀਦ ਸਿੰਘਾਂ ਦੇ ਸਿਰ ਜੋ ਕਿਲ੍ਹੇ ਦੀਆਂ ਦੀਵਾਰਾਂ 'ਤੇ ਮੀਨਾਰਾਂ ਵਾਂਗ ਚਿਣੇ ਹੋਏ ਸਨ ਜਾਂ ਖੂਹਾਂ ਵਿਚ ਸੁੱਟੇ ਹੋਏ ਸਨ ਸਾਰਿਆਂ ਨੂੰ ਕਢਵਾ ਕੇ ਉਨ੍ਹਾਂ ਦਾ ਅੰਤਮ ਸਸਕਾਰ ਕਰਵਾ ਦਿੱਤਾ। ਇਨ੍ਹਾਂ ਨੇ ਸਾਲ ਭਰ ਆਪਣਾ ਕੰਮ ਬੜੀ ਮਿਹਨਤ, ਇਮਾਨਦਾਰੀ ਅਤੇ ਨਿਆਂ-ਪੂਰਵਕ ਢੰਗ ਨਾਲ ਕੀਤਾ। ਇਨ੍ਹਾਂ ਦੇ ਕੰਮ ਕਰਨ ਦੇ ਢੰਗ ਤੋਂ ਲਾਹੌਰ ਦੇ ਵਸਨੀਕ ਬੜੇ ਖੁਸ਼ ਸਨ। ਜਦੋਂ ਲਾਹੌਰ ਵਿਚ ਸਿੱਖਾਂ ਨੂੰ ਕਤਲ ਕਰ ਦਿੱਤਾ ਜਾਂਦਾ ਤਾਂ ਇਨ੍ਹਾਂ ਦਾ ਮਨ ਬੜਾ ਦੁਖੀ ਹੁੰਦਾ ਸੀ। ਇਹ ਲੋਕ ਸਿੱਖਾਂ ਦੀਆਂ ਮ੍ਰਿਤਕ ਦੇਹਾਂ ਇਕੱਠੀਆਂ ਕਰ ਕੇ ਅੰਤਮ ਸਸਕਾਰ ਕਰ ਦਿੰਦੇ ਅਤੇ ਉਨ੍ਹਾਂ ਦੀਆਂ ਯਾਦਗਾਰਾਂ ਦੀ ਨਿਸ਼ਾਨਦੇਹੀ ਕਰ ਦਿੰਦੇ ਸਨ। ਭਾਈ ਸੁਬੇਗ ਸਿੰਘ ਨੇ ਲਾਹੌਰ ਵਿਖੇ ਇਹੋ ਜਿਹੀਆਂ ਨਿਸ਼ਾਨਦੇਹੀਆਂ 'ਤੇ ਸਿੱਖਾਂ ਦੀਆਂ ਕਈ ਯਾਦਗਾਰਾਂ ਵੀ ਤਾਮੀਰ ਕਰਵਾਈਆਂ।

ਸੰਨ ੧੭੪੫ ਈ. ਵਿਚ ਜ਼ਕਰੀਆ ਖ਼ਾਂ ਦੀ ਮੌਤ ਤੋਂ ਬਾਅਦ ਲਾਹੌਰ ਦਾ ਸੂਬੇਦਾਰ ਯਹੀਆ ਖ਼ਾਂ ਨੂੰ ਨਿਯੁਕਤ ਕੀਤਾ ਗਿਆ। ਯਹੀਆ ਖ਼ਾਂ ਨੇ ਫੇਰ ਤੋਂ ਸਿੱਖਾਂ 'ਤੇ ਅੱਤਿਆਚਾਰ ਸ਼ੁਰੂ ਕਰ ਦਿੱਤੇ। ਉਹ ਸ਼ੁਰੂ ਤੋਂ ਹੀ ਭਾਈ ਸੁਬੇਗ ਸਿੰਘ ਨਾਲ ਨਫ਼ਰਤ ਕਰਦਾ ਸੀ। ਉਸ ਨੇ ਉਨ੍ਹਾਂ ਵਿਰੁੱਧ ਸ਼ਿਕਾਇਤਾਂ ਸੁਣਨੀਆਂ ਸ਼ੁਰੂ ਕਰ ਦਿੱਤੀਆਂ। ਜਿਸ ਮਸਜਿਦ ਵਿਚ ਭਾਈ ਸ਼ਾਹਬਾਜ ਸਿੰਘ ਜੀ ਵਿੱਦਿਆ ਹਾਸਲ ਕਰਨ ਲਈ ਜਾਂਦੇ ਸਨ, ਉੱਥੇ ਇੱਕ ਦਿਨ ਬਹਿਸ ਦੌਰਾਨ ਆਪ ਨੇ ਸਿੱਖ ਧਰਮ ਬਾਰੇ ਆਪਣੇ ਵਿਚਾਰ ਪੇਸ਼ ਕਰ ਕੇ ਸਾਰਿਆਂ ਨੂੰ ਆਪਣੀ ਯੋਗਤਾ ਦਾ ਲੋਹਾ ਮੰਨਣ ਲਈ ਮਜ਼ਬੂਰ ਕਰ ਦਿੱਤਾ। ਇਸ ਗਿਆਨ ਚਰਚਾ ਵਿਚ ਬਹੁਤ ਸਾਰੇ ਵਿਦਵਾਨਾਂ ਨੂੰ ਮੂੰਹ ਦੀ ਖਾਣੀ ਪਈ। ਇਸ ਦੀ ਖ਼ਬਰ ਮੌਲਵੀ ਤਕ ਵੀ ਪਹੁੰਚੀ। ਮੌਲਵੀ ਨੇ ਭਾਈ ਸ਼ਾਹਬਾਜ ਸਿੰਘ ਨੂੰ ਮੁਸਲਮਾਨ ਬਣਨ ਲਈ ਜ਼ੋਰ ਪਾਇਆ। ਕਈ ਤਰ੍ਹਾਂ ਦੇ ਲਾਲਚ ਦਿੱਤੇ ਗਏ, ਪਰ

ਉਹ ਟਸ ਤੋਂ ਮਸ ਨਾ ਹੋਇਆ। ਮੌਲਵੀ ਨੇ ਸੂਬੇਦਾਰ ਯਹੀਆ ਖ਼ਾਂ ਅੱਗੇ ਸ਼ਕਾਇਤ ਕਰ ਦਿੱਤੀ। ਯਹੀਆ ਖ਼ਾਂ ਨੇ ਤਫਤੀਸ਼ ਕਰਨ ਲਈ ਭਾਈ ਸੁਬੇਗ ਸਿੰਘ ਤੇ ਭਾਈ ਸ਼ਾਹਬਾਜ ਸਿੰਘ ਨੂੰ ਕਚਹਿਰੀ ਵਿਚ ਪੇਸ਼ ਹੋਣ ਦਾ ਹੁਕਮ ਕੀਤਾ। ਸੂਬੇਦਾਰ ਨੇ ਵੀ ਇਸ ਨੂੰ ਮੁਸਲਮਾਨ ਧਰਮ ਧਾਰਨ ਕਰਨ ਲਈ ਮਨਾਉਣ ਦੇ ਬਹੁਤ ਯਤਨ ਕੀਤੇ, ਪਰ ਭਾਈ ਸ਼ਾਹਬਾਜ ਸਿੰਘ ਨਾ ਮੰਨਿਆ। ਭਾਈ ਰਤਨ ਸਿੰਘ (ਭੰਗੂ) 'ਪੰਥ ਪ੍ਰਕਾਸ਼' ਵਿਚ ਲਿਖਦੇ ਹਨ:

*ਜੈਸੇ ਤੁਮੈ ਦੀਨ ਹੈ ਪਯਾਰਾ। ਤੈਸੇ ਹੀ ਹੈ ਧਰਮ ਹਮਾਰਾ।*

ਸਿੱਖਾਂ ਦੀ ਮਦਦ ਕਰਨ ਦੇ ਦੋਸ਼ ਵਿਚ ਭਾਈ ਸੁਬੇਗ ਸਿੰਘ ਨੂੰ ਵੀ ਕੈਦ ਕਰ ਲਿਆ ਗਿਆ:

*ਸੁਬੇਗ ਸਿੰਘ ਫੜ ਜੰਬਰੋਂ ਮੰਗਾਯਾ। ਤਿਸਕਾ ਬੇਟਾ ਸਾਥ ਫੜਾਯਾ।*

ਇਨ੍ਹਾਂ 'ਤੇ ਮੁਸਲਮਾਨ ਧਰਮ ਧਾਰਨ ਕਰਨ ਲਈ ਜ਼ੋਰ ਪਾਇਆ ਗਿਆ। 'ਪੰਥ ਪ੍ਰਕਾਸ਼' ਅਨੁਸਾਰ:

*ਕਹਯੋ ਨੂਾਬ ਤੁਮ ਆਵੋ ਦੀਨ, ਲੇਵੋ ਦਾਮ ਔ ਕਾਮ ਔ ਜ਼ਮੀਨ॥੭॥*
*ਨਹੀਂ ਤੋ ਮਰਨੋਂ ਕਰ ਮਨਜ਼ੂਰ, ਚੜ੍ਹੋ ਚਰਖ ਗਿਰ ਹੋਵੋ ਚੂਰ।*

ਅੰਤ ਵਿਚ ਇਨ੍ਹਾਂ ਦੋਵੇਂ ਪਿਉ-ਪੁੱਤਰਾਂ ਨੂੰ ਇਸਲਾਮ ਕਬੂਲ ਕਰਵਾਉਣ ਲਈ ਹਰ ਹੀਲਾ-ਵਸੀਲਾ ਵਰਤਿਆ ਗਿਆ, ਪਰ ਇਹ ਦੋਵੇਂ ਸੂਰਮੇ ਆਪਣੇ ਧਰਮ 'ਤੇ ਡਟੇ ਰਹੇ। ਹਰ ਤਰ੍ਹਾਂ ਦੇ ਤਸੀਹੇ ਝੱਲਣ ਲਈ ਤਿਆਰ ਹੋ ਗਏ। ਭਾਈ ਸੁਬੇਗ ਸਿੰਘ ਅਤੇ ਭਾਈ ਸ਼ਾਹਬਾਜ ਸਿੰਘ ਨੇ ਹਾਕਮਾਂ ਨੂੰ ਕਿਹਾ ਕਿ ਜਿਸ ਤਰ੍ਹਾਂ ਤੁਹਾਨੂੰ ਆਪਣਾ ਧਰਮ ਪਿਆਰਾ ਹੈ, ਉਸੇ ਤਰ੍ਹਾਂ ਸਾਨੂੰ ਵੀ ਆਪਣਾ ਧਰਮ ਪਿਆਰਾ ਹੈ। ਮੌਤ ਦਾ ਸਾਨੂੰ ਕੋਈ ਡਰ ਨਹੀਂ ਮੌਤ ਨੇ ਤਾਂ ਆਉਣਾ ਹੀ ਆਉਣਾ ਹੈ, ਧਰਮ ਤਬਦੀਲ ਕਰਨ ਨਾਲ ਵੀ ਮੌਤ ਨੇ ਤਾਂ ਟਲ ਨਹੀਂ ਜਾਣਾ ਤਾਂ ਫੇਰ ਆਪਣੀ ਜ਼ਮੀਰ ਨੂੰ ਮਾਰ ਕੇ ਜੀਣਾ ਕਿਸ ਕੰਮ। ਗਿਆਨੀ ਗਿਆਨ ਸਿੰਘ ਜੀ 'ਪੰਥ ਪ੍ਰਕਾਸ਼' ਵਿਚ ਲਿਖਦੇ ਹਨ ਕਿ:

*ਤੁਰਕ ਭਏ ਜੇ ਮਰੈਂ ਨ ਕਬਹੀ ਤੌ ਹਮ ਤੁਰਕ ਬਨੈਹੈਂ।*
*ਮੌਤ ਰਹੇ ਜੇ ਤਹਿ ਭੀ ਸਿਰ ਪਰ ਤੌ ਕਯੋਂ ਧਰਮ ਤਜੈਹੈਂ।*

'ਤਵਾਰੀਖ ਗੁਰੂ ਖਾਲਸਾ' ਦੇ ਕਰਤਾ ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ ਕਿ ਭਾਈ ਸੁਬੇਗ ਸਿੰਘ ਜੀ ਤੇ ਭਾਈ ਸ਼ਾਹਬਾਜ ਸਿੰਘ ਨੂੰ ਚਰਖੜੀਆਂ 'ਤੇ ਚੜ੍ਹਾਉਣ ਤੋਂ ਪਹਿਲਾਂ ਅੰਤਾਂ ਦੇ ਤਸੀਹੇ ਦਿੱਤੇ ਗਏ। ਉਨ੍ਹਾਂ ਨੂੰ ਨੰਗਾ ਕਰ ਕੇ ਪੁੱਠਾ ਲਟਕਾਇਆ ਗਿਆ। ਕੋੜੇ ਮਾਰੇ ਗਏ ਅਤੇ ਹੋਰ ਕਈ ਤਰ੍ਹਾਂ ਦੇ ਕਸ਼ਟ ਦਿੱਤੇ ਗਏ। ਯਹੀਆ ਖ਼ਾਂ ਨੇ ਇਨ੍ਹਾਂ ਨੂੰ ਚਰਖੜੀ 'ਤੇ ਚਾੜ੍ਹ ਕੇ ਸ਼ਹੀਦ ਕਰਨ ਦਾ ਫੁਰਮਾਨ ਕਾਜ਼ੀ ਰਾਹੀਂ ਜਾਰੀ ਕਰਵਾ ਦਿੱਤਾ। ਭਾਈ ਸੁਬੇਗ ਸਿੰਘ ਜੀ 'ਤੇ ਕੋਈ ਸਖਤੀ ਨਾ ਚਲਦੀ ਦੇਖ ਕੇ ਨਵਾਬ ਨੇ ਭਾਈ ਸੁਬੇਗ ਸਿੰਘ ਨੂੰ ਚਰਖੜੀ ਤੋਂ ਉਤਾਰ ਕੇ ਉਸ ਦੇ ਨੌਜਵਾਨ

ਸਪੁੱਤਰ ਭਾਈ ਸ਼ਾਹਬਾਜ ਸਿੰਘ ਨੂੰ ਪਹਿਲਾਂ ਚਰਖੜੀ 'ਤੇ ਚਾੜ ਕੇ ਤਸੀਹੇ ਦੇਣ ਦਾ ਹੁਕਮ ਦਿੱਤਾ। ਭਾਈ ਰਤਨ ਸਿੰਘ (ਭੰਗੂ) ਅਨੁਸਾਰ:

*ਤਬ ਨਵਾਬ ਐਸੇ ਕਹਯੋ, ਯਾ ਕੋ ਲੇਹੁ ਉਤਾਰ।*
*ਯਾਕੇ ਬੇਟੇ ਕੋ ਟੰਗਯੋ, ਯਾਹੂ ਕੋ ਜੁ ਦਿਖਾਰ॥੧੯॥*

ਜੱਲਾਦਾਂ ਨੇ ਭਾਈ ਸੁਬੇਗ ਸਿੰਘ ਦੀਆਂ ਅੱਖਾਂ ਦੇ ਸਾਹਮਣੇ ਭਾਈ ਸ਼ਾਹਬਾਜ ਸਿੰਘ ਨੂੰ ਚਰਖੜੀ 'ਤੇ ਚਾੜ੍ਹ ਕੇ ਘੁਮਾਇਆ। ਇਨ੍ਹਾਂ ਦੋਹਾਂ ਗੁਰਸਿੱਖਾਂ ਨੇ ਅਕਾਲ ਪੁਰਖ ਦੇ ਭਾਣੇ ਅੰਦਰ ਸਿਮਰਨ ਕਰਦਿਆਂ ਸਾਰੇ ਤਸੀਹੇ ਝੱਲੇ। 'ਸ੍ਰੀ ਗੁਰ ਪੰਥ ਪ੍ਰਕਾਸ਼' ਵਿਚ ਜ਼ਿਕਰ ਹੈ ਕਿ:

*ਉਚੇ ਚਾੜ੍ਹ ਫਿਰ ਬਹੁਤ ਘੁਮਾਯਾ, ਵਾਹਿਗੁਰੂ ਤਿਨ ਨਾਂਹਿ ਭੁਲਾਯਾ।*
*ਜਯੋਂ ਜਯੋਂ ਮੁਖ ਤੇ ਗੁਰੂ ਉਚਾਰੇ, ਅਕਾਲ ਅਕਾਲ ਕਰ ਊਚ ਪੁਕਾਰੇ॥੧੪॥*

ਚਰਖੜੀ ਦੀ ਦੋ ਵਾਰ ਦੀ ਮਾਰ ਨਾਲ ਉਨ੍ਹਾਂ ਦਾ ਸਾਰਾ ਸਰੀਰ ਜ਼ਖ਼ਮੀ ਹੋ ਗਿਆ ਸੀ। ਉਨ੍ਹਾਂ ਦਾ ਮਾਸ ਜ਼ੰਬੂਰਾਂ ਨਾਲ ਤੋੜਿਆ ਗਿਆ। ਅਜਿਹੇ ਦਰਦਨਾਕ ਤਸੀਹਿਆਂ ਨੂੰ ਦੇਖ ਕੇ ਹਰ ਇਕ ਨੇ ਮੂੰਹ ਵਿਚ ਉਂਗਲ ਪਾਈ ਹੋਈ ਸੀ। ਜੱਲਾਦ ਤਸੀਹੇ ਦੇ-ਦੇ ਕੇ ਥੱਕ ਚੁੱਕੇ ਸਨ। ਹਾਰ ਕੇ ਭਾਈ ਸ਼ਾਹਬਾਜ ਸਿੰਘ ਨੂੰ ਬੰਦੀ-ਖਾਨੇ ਵਿਚ ਭੇਜ ਦਿੱਤਾ ਗਿਆ।

ਇਕ ਨਵੀਂ ਚਾਲ ਰਾਹੀਂ ਦੋਵੇਂ ਪਿਉ-ਪੁੱਤਰਾਂ ਨੂੰ ਇਕ ਦੂਜੇ ਨਾਲੋਂ ਵੱਖ-ਵੱਖ ਕਰ ਕੇ ਇਹ ਅਫਵਾਹਾਂ ਉਡਾਈਆਂ ਗਈਆਂ ਕਿ ਉਨ੍ਹਾਂ ਨੇ ਤਾਂ ਇਸਲਾਮ ਕਬੂਲ ਕਰ ਲਿਆ ਹੈ। ਭਾਈ ਸ਼ਾਹਬਾਜ ਸਿੰਘ ਨੂੰ ਕਿਹਾ ਗਿਆ ਕਿ, ਤੂੰ ਅੱਜੇ ਬੱਚਾ ਹੈਂ। ਤੇਰੀ ਉਮਰ ਦੁਨੀਆ ਦੇਖਣ ਦੀ ਹੈ। ਤੇਰੇ ਪਿਤਾ ਨੇ ਤਾਂ ਆਪਣੀ ਉਮਰ ਹੰਡਾ ਲਈ ਹੈ, ਤੂੰ ਸਿਆਣਾ ਤੇ ਫ਼ਾਰਸੀ ਪੜ੍ਹਿਆ ਹੋਇਆ ਹੈਂ, ਇਸ ਲਈ ਤੈਨੂੰ ਹਠ ਛੱਡ ਕੇ ਇਸਲਾਮ ਕਬੂਲ ਕਰ ਲੈਣਾ ਚਾਹੀਦਾ ਹੈ। 'ਪੰਥ ਪ੍ਰਕਾਸ਼' ਵਿਚ ਜ਼ਿਕਰ ਕੀਤਾ ਗਿਆ ਹੈ ਕਿ:

*ਦੀਨ ਮੁਹੰਮਦੀ ਕਰ ਕਬੂਲ ਤੂੰ ਸਰਦਾਰੀ ਬਡ ਪਾਹੈਂ।*
*ਤੂੰਤੋ ਪਢਯੋ ਫਾਰਸੀ ਅਰਬੀ ਬੁੱਧੀਵਾਨ ਦਿਸੈਹੈਂ।*
*ਅਭਿ ਨਵੇਸ ਕਾਲੇਸ ਏਹੁ ਹਠ ਛੋਡ ਕਯੋਨ ਸੁਖ ਲੈਹੈਂ।*
*ਖਾਇ ਪੈਨ ਲਿਯ ਪਿਦਰ ਤੁਮਾਰੇ ਬੂਢਾ ਮਰਨੋਂ ਚੈਹੈਂ।*
*ਖਾਂਣ ਪੀਣ ਦੀ ਉਮਰ ਤੁਮਾਰੀ ਤੂੰ ਕਯੋਂ ਜਿੰਦੜੀ ਦੈਹੈਂ।*
*ਮਜਬ ਧਰਮ ਪਰ ਮੂਰਖ ਮਰਹੈਂ ਚਤੁਰ ਮਰਤੇ ਕੋਹੈ।*

ਭਾਈ ਸੁਬੇਗ ਸਿੰਘ 'ਤੇ ਜ਼ੋਰ ਪਾਇਆ ਗਿਆ ਕਿ ਇਸਲਾਮ ਕਬੂਲ ਕਰ ਕੇ ਦੁਨੀਆ ਵਿਚ ਆਪਣੀ ਜੜ੍ਹ ਬਣਾਈ ਰੱਖੇ। ਇਕਲੌਤੇ ਪੁੱਤਰ ਦੇ ਸ਼ਹੀਦ ਹੋ ਜਾਣ ਤੋਂ ਬਾਅਦ ਦੁਨੀਆ ਵਿਚ ਉਨ੍ਹਾਂ ਦੇ ਪਿੱਛੇ ਕੋਈ ਨਾਂ ਲੈਣ ਵਾਲਾ ਵੀ ਨਹੀਂ ਬਚੇਗਾ। ਭਾਈ ਸੁਬੇਗ ਸਿੰਘ ਨੇ ਧਰਮ ਗਵਾ ਕੇ ਮਰ-ਮਰ ਕੇ ਜੀਉਂਦੇ ਰਹਿਣ ਨਾਲੋਂ ਅਣਖ ਨਾਲ

ਧਰਮ 'ਤੇ ਦ੍ਰਿੜ੍ਹ ਰਹਿੰਦੇ ਹੋਏ ਮਰਨ ਨੂੰ ਤਰਜੀਹ ਦਿੱਤੀ। 'ਸ੍ਰੀ ਗੁਰ ਪੰਥ ਪ੍ਰਕਾਸ਼' ਵਿਚ ਦੱਸਿਆ ਗਿਆ ਹੈ ਕਿ:

*ਸਿੱਖਨ ਕਾਜ ਸੁ ਗੁਰੂ ਹਮਾਰੇ, ਸੀਸ ਦੀਓ ਨਿਜ ਸਨ ਪਰਵਾਰੈ॥੨੭॥*
*ਚਾਰੇ ਪੁਤਰ ਜਾਨ ਕੁਹਾਏ, ਸੋ ਚੰਡੀ ਕੀ ਭੇਟ ਕਰਾਏ।*
*ਹਮ ਕਾਰਨ ਗੁਰ ਕੁਲਹਿ ਗਵਾਈ, ਹਮ ਕੁਲ ਰਾਖੈਂ ਕੌਣ ਬਡਾਈ॥੨੮॥*

ਅਰਥਾਤ ਗੁਰੂ ਸਾਹਿਬਾਨ ਨੇ ਸਾਡੇ ਲਈ ਚਾਰੇ ਪੁੱਤਰ ਕੁਰਬਾਨ ਕਰ ਦਿੱਤੇ, ਸਰਬੰਸ ਵਾਰ ਦਿੱਤਾ। ਮੈਂ ਆਪਣੀ ਕੁਲ ਰੱਖਾਂ; ਇਹ ਕਿਹੜੀ ਕੁਲ ਦੀ ਵਡਿਆਈ ਹੈ? ਭਾਈ ਸੁਬੇਗ ਸਿੰਘ ਦਾ ਉੱਤਰ ਸੁਣ ਕੇ ਤਸੀਹਿਆਂ ਦਾ ਦੌਰ ਫੇਰ ਤੋਂ ਸ਼ੁਰੂ ਹੋ ਗਿਆ। ਬੁਰੀ ਤਰ੍ਹਾਂ ਮਾਰ-ਕੁੱਟ ਕੀਤੀ ਗਈ। ਦੋਵਾਂ ਪਿਉ-ਪੁੱਤਰਾਂ ਨੂੰ ਇਕੱਠਿਆਂ ਬੰਨ ਕੇ ਚਰਖੜੀ 'ਤੇ ਚਾੜ੍ਹ ਕੇ ਘੁਮਾਇਆ ਗਿਆ। ਦੋਹਾਂ ਨੂੰ ਆਖਰੀ ਦਮ ਤਕ ਚਰਖੜੀ ਘੁੰਮਾਉਂਦੇ ਹੋਏ ਇਸਲਾਮ ਕਬੂਲ ਕਰਨ ਲਈ ਕਿਹਾ ਜਾਂਦਾ ਰਿਹਾ, ਪਰ ਇਹ ਦੋਵੇਂ ਪਿਉ-ਪੁੱਤਰ ਆਖਰੀ ਦਮ ਤਕ ਇਹੋ ਬੋਲਦੇ ਰਹੇ ਕਿ:

*ਸੁਬੇਗ ਸਿੰਘ ਤਬ ਕੁਰਨਸ਼ ਕਰੀ, ਧੰਨ ਚਰਖੜੀ ਧੰਨ ਯਹ ਘਰੀ॥੮॥*
*ਚਾੜ੍ਹ ਚਰਖੜੀ ਹਮੈਂ ਗਿਰਾਵੋ, ਸੋ ਅਬ ਹਮ ਕੋ ਢੀਲ ਨਾ ਲਾਵੋ।*
*ਹਮ ਤੋ ਗੁਰ ਕੇ ਸਿੱਖ ਸਦਾਵੈਂ, ਗੁਰ ਕੇ ਹੇਤ ਪ੍ਰਾਣ ਭਲ ਜਾਵੈਂ॥੯॥*

*(ਸ੍ਰੀ ਗੁਰ ਪੰਥ ਪ੍ਰਕਾਸ਼)*

ਇਹ ਘਟਨਾ ਸੰਨ ੧੭੪੫ ਈ. ਦੀ ਹੈ ਜਦੋਂ ਦੋਵੇਂ ਪਿਉ-ਪੁੱਤਰਾਂ ਨੂੰ ਲਾਹੌਰ ਅੰਦਰ ਚਰਖੜੀਆਂ ਉੱਪਰ ਚੜ੍ਹਾ ਕੇ ਸ਼ਹੀਦ ਕਰ ਦਿੱਤਾ ਗਿਆ। ਭਾਈ ਸ਼ਾਹਬਾਜ ਸਿੰਘ ਦੀ ਉਮਰ ਉਸ ਸਮੇਂ ਕੇਵਲ ੧੮ ਸਾਲ ਦੀ ਸੀ। ਭਾਈ ਰਤਨ ਸਿੰਘ (ਭੰਗੂ) ਸ੍ਰੀ ਗੁਰ ਪੰਥ ਪ੍ਰਕਾਸ਼ ਵਿਚ ਲਿਖਦੇ ਹਨ:

*ਸੁਬੇਗ ਸਿੰਘ ਜੰਬਰ ਸੁਤ ਨਾਲ। ਚੜ੍ਹਦੈ ਚਰਖ ਜਿਨ ਜਪਯੋ ਅਕਾਲ।*
*ਧਨ ਧਨ ਵੈ ਜਿਨ ਸਿਦਕ ਨ ਹਾਰਾ। ਦੀਆ ਸੀਸ ਮੁਖ ਗੁਰੂ ਉਚਾਰਾ।*


ਸ੍ਰੋਤ ਪੁਸਤਕਾਂ :

੧. ਡਾ. ਰਤਨ ਸਿੰਘ ਜੱਗੀ, *ਸਿੱਖ ਪੰਥ ਵਿਸ਼ਵ ਕੋਸ਼।*
੨. ਸ. ਰਛਪਾਲ ਸਿੰਘ, *ਪੰਜਾਬ ਕੋਸ਼,* ਭਾਸ਼ਾ ਵਿਭਾਗ ਪੰਜਾਬ।
੩. ਗਿਆਨੀ ਗਿਆਨ ਸਿੰਘ, *ਤਵਾਰੀਖ ਗੁਰੂ ਖਾਲਸਾ।*
੪. ਪ੍ਰਿੰ. ਸਤਿਬੀਰ ਸਿੰਘ, *ਅਠ੍ਹਾਰਵੀਂ ਸਦੀ ਦੀ ਬੀਰ ਪਰੰਪਰਾ ਦਾ ਵਿਕਾਸ।*
੫. ਪ੍ਰਿੰ. ਤੇਜਾ ਸਿੰਘ, ਡਾ. ਗੰਡਾ ਸਿੰਘ, *ਸਿੱਖ ਇਤਿਹਾਸ।*
੬. ਭਾਈ ਰਤਨ ਸਿੰਘ (ਭੰਗੂ), *ਸ੍ਰੀ ਗੁਰ ਪੰਥ ਪ੍ਰਕਾਸ਼।*
੭. ਗਿਆਨੀ ਗਿਆਨ ਸਿੰਘ, *ਪੰਥ ਪ੍ਰਕਾਸ਼।*
੮. ਭਾਈ ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼।*

# ਸਰਦਾਰ ਕਰਮ ਸਿੰਘ ਹਿਸਟੋਰੀਅਨ

*-ਸ. ਸਵਰਨਦੀਪ ਸਿੰਘ ਨੂਰ**

ਸਰਦਾਰ ਕਰਮ ਸਿੰਘ ਹਿਸਟੋਰੀਅਨ ਦਾ ਜਨਮ ੧੮ ਮਾਰਚ,੧੮੪੮ ਈ. ਨੂੰ ਜ਼ਿਲ੍ਹਾ ਸ੍ਰੀ ਅੰਮ੍ਰਿਤਸਰ, (ਹੁਣ ਜ਼ਿਲ੍ਹਾ ਤਰਨ ਤਾਰਨ) ਤੋਂ ੧੫ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਪਿੰਡ ਝਬਾਲ ਵਿਚ ਪਿਤਾ ਸ. ਝੰਡਾ ਸਿੰਘ ਦੇ ਘਰ ਮਾਤਾ ਬਿਸ਼ਨ ਕੌਰ ਦੀ ਕੁੱਖੋਂ ਹੋਇਆ। ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਵਿਚ ਸ੍ਰੀ ਗੁਰੂ ਅਰਜਨ ਸਾਹਿਬ ਦੇ ਸਮੇਂ ਦੇ ਪ੍ਰਸਿੱਧ ਸਿੱਖਾਂ ਬਾਰੇ ਗੱਲ ਕਰਦਿਆਂ, ਜਿਸ ਭਾਈ ਲੰਗਾਹ ਦਾ ਜ਼ਿਕਰ ਕੀਤਾ ਹੈ, *ਪਟੀ ਅੰਦਰਿ ਚਉਧਰੀ ਵਿਲੋ ਲਾਲੁ ਲੰਗਾਹੁ ਸੁਹੰਦਾ* ਇਸ ਪਰਵਾਰ ਦਾ ਪਿਛੋਕੜ ਉਸੇ ਭਾਈ ਲੰਗਾਹ ਜੀ ਨਾਲ ਜੁੜਦਾ ਹੈ। ਆਪ ਦੇ ਦਾਦਾ ਜੀ ਦਾ ਨਾਂ ਸ. ਹਕੀਕਤ ਸਿੰਘ ਸੀ। ਪਿਤਾ ਸ. ਝੰਡਾ ਸਿੰਘ ਕਈ ਸਾਲ ਅੰਗਰੇਜ਼ੀ ਫੌਜ ਵਿਚ ਨੌਕਰੀ ਕਰ ਕੇ ਵਾਪਸ ਆਏ ਸਨ। ਫੌਜ ਵਿੱਚੋਂ ਰਿਸਾਲਾ ਅੱਵਲ ਵਿਚ ਦਫੇਦਾਰ ਵਜੋਂ ਰਿਟਾਇਰ ਹੋਣ 'ਤੇ ਪੈਨਸ਼ਨ ਦੇ ਨਾਲ ਸ਼ਾਹਪੁਰ ਜ਼ਿਲ੍ਹੇ ਵਿਚ ਨਵੀਂ ਬਣੀ 'ਲੋਅਰ ਜੇਹਲਮ ਕੈਨਾਲ ਕਲੋਨੀ' ਵਿਚ ਦੋ ਮੁਰੱਬੇ (੫੦ ਏਕੜ) ਜ਼ਮੀਨ ਮਿਲੀ ਸੀ। ਸਾਰਾ ਪਰਵਾਰ ਇੱਥੇ ਹੀ ਆ ਕੇ ਵੱਸ ਗਿਆ ਸੀ।

ਸਰਦਾਰ ਕਰਮ ਸਿੰਘ ਜੀ ਬਚਪਨ ਤੋਂ ਹੀ ਬਹੁਤ ਤੀਖਣ ਬੁੱਧੀ ਅਤੇ ਖੋਜੀ ਬਿਰਤੀ ਵਾਲੇ ਸਨ। ਸੁਰਤ ਸੰਭਾਲਦੇ ਹੀ ਆਪ ਆਪਣੇ ਘਰ ਦੇ ਪਰਵਾਰਿਕ ਮੈਂਬਰਾਂ ਨੂੰ ਬੜੇ ਅਜੀਬੋ-ਗਰੀਬ ਸਵਾਲ ਕਰ ਕੇ ਹੈਰਾਨ ਕਰ ਦਿੰਦੇ ਸਨ। ਆਪ ਦੀਆਂ ਗੱਲਾਂ ਆਪ ਦੀ ਉਮਰ ਤੋਂ ਵਧੇਰੇ ਸਿਆਣਪ ਭਰੀਆਂ ਹੁੰਦੀਆਂ ਸਨ। ਇਹੀ ਕਾਰਨ ਹੈ ਕਿ ਜਦ ਪਿੱਛੋਂ ਜਾ ਕੇ ਉਨ੍ਹਾਂ ਨੇ ਸੰਤ ਅਤਰ ਸਿੰਘ ਜੀ ਦੇ ਜਥੇ (ਪੰਜ ਪਿਆਰਿਆਂ) ਤੋਂ ਅੰਮ੍ਰਿਤ ਛਕਿਆ ਤੇ ਉਨ੍ਹਾਂ ਦਾ ਨਾਂ ਮਹਿਰਾਜ ਸਿੰਘ ਤੋਂ ਕਰਮ ਸਿੰਘ ਰੱਖਿਆ ਗਿਆ ਤਾਂ ਸੰਤ ਜੀ ਨੇ ਉਨ੍ਹਾਂ ਦੀਆਂ ਗੱਲਾਂ ਸੁਣ ਕੇ ਕਿਹਾ, "ਕਰਮ ਸਿੰਘ ਤਾਂ ਫਲਾਸਫ਼ਰ ਹੈ।"[1]

ਵਿੱਦਿਆ ਪ੍ਰਾਪਤੀ: ਆਪ ਝਬਾਲ ਤੋਂ ਪ੍ਰਾਇਮਰੀ ਪਾਸ ਕਰਨ ਤੋਂ ਬਾਅਦ ਖ਼ਾਲਸਾ ਕਾਲਜੀਏਟ ਸਕੂਲ ਸ੍ਰੀ ਅੰਮ੍ਰਿਤਸਰ ਤੋਂ ਮਿਡਲ ਅਤੇ ਫਿਰ ਖ਼ਾਲਸਾ ਸਕੂਲ ਤਰਨ ਤਾਰਨ ਤੋਂ ਦਸਵੀਂ ਪਾਸ ਕੀਤੀ। ਇਸ ਤੋਂ ਬਾਅਦ ੧੯੦੨ ਵਿਚ ਐਫ. ਐਸ. ਸੀ. ਦੀ ਪੜ੍ਹਾਈ ਲਈ 'ਖ਼ਾਲਸਾ ਕਾਲਜ ਅੰਮ੍ਰਿਤਸਰ' ਵਿਚ ਦਾਖ਼ਲ ਹੋਏ। ਇਸ ਸਮੇਂ 'ਸਿੰਘ ਸਭਾ ਲਹਿਰ' ਆਪਣੇ ਪੂਰੇ ਜੋਬਨ 'ਤੇ ਸੀ। 'ਸਿੰਘ ਸਭਾ ਲਹਿਰ' ਦੇ ਪ੍ਰਚਾਰਕਾਂ ਦੀਆਂ ਤਕਰੀਰਾਂ ਨੇ ਨੌਜਵਾਨ ਪੀੜ੍ਹੀ ਦੇ ਦਿਲਾਂ ਅੰਦਰ ਆਪਣੇ ਧਰਮ ਦੀਆਂ ਗੌਰਵਸ਼ਾਲੀ ਪਰੰਪਰਾਵਾਂ ਅਤੇ ਸ਼ਹੀਦੀਆਂ ਭਰੇ ਇਤਿਹਾਸ ਬਾਰੇ ਜਾਣਨ ਅਤੇ ਗੁਰੂ ਸਾਹਿਬਾਨ ਦੇ ਦਰਸਾਏ ਮਾਰਗ 'ਤੇ ਚੱਲਣ ਦੀ ਡੂੰਘੀ ਚੇਤਨਾ ਪੈਦਾ ਕੀਤੀ। ਕਰਮ ਸਿੰਘ ਨੇ ਆਪਣੀ

*ਪਿੰਡ- ਜੋਧਪੁਰ ਰੋਮਾਣਾ, ਜ਼ਿਲਾ- ਬਠਿੰਡਾ ਮੋ: +੯੧੭੫੮੯੧-੧੯੧੮੨*

ਉਚੇਰੀ ਪੜ੍ਹਾਈ ਲਈ 'ਸਾਇੰਸ' ਵਿਸ਼ਾ ਚੁਣਿਆ ਹੋਇਆ ਸੀ, ਪਰ 'ਸਿੰਘ ਸਭਾ ਲਹਿਰ' ਦੇ ਪ੍ਰਭਾਵ ਅਧੀਨ ਇਤਿਹਾਸਿਕ ਪੁਸਤਕਾਂ ਪੜ੍ਹਨ ਦਾ ਸ਼ੌਂਕ ਪੈ ਗਿਆ। ਇਸੇ ਸ਼ੌਂਕ ਨੇ ਅੱਗੇ ਚੱਲ ਕੇ ਕਰਮ ਸਿੰਘ ਨੂੰ ਇਤਿਹਾਸਿਕ ਖੋਜ ਵੱਲ ਪ੍ਰੇਰਿਤ ਕੀਤਾ।

**ਸਵੈ-ਅਧਿਐਨ ਦਾ ਅਸਰ:** 'ਖ਼ਾਲਸਾ ਕਾਲਜ' ਦੇ ਵਿਦਵਾਨ ਅਧਿਆਪਕਾਂ ਦੀ ਰਹਿਨੁਮਾਈ ਅਤੇ 'ਸਿੰਘ ਸਭਾ ਲਹਿਰ' ਦੇ ਵਿਚਾਰਾਂ ਸਦਕਾ ਆਪ ਦੇ ਅੰਦਰ ਆਪਣੇ ਧਰਮ ਲਈ ਕੁਝ ਕਰ ਗੁਜ਼ਰਨ ਦੀ ਰੀਝ ਅੰਗੜਾਈਆਂ ਲੈਣ ਲੱਗੀ। ਆਪ ਨੇ ਨਿੱਠ ਕੇ ਇਤਿਹਾਸਿਕ ਪੁਸਤਕਾਂ ਦਾ ਅਧਿਐਨ ਕੀਤਾ। ਵਿਹਲੇ ਸਮੇਂ ਵਿਚ ਉਹ ਆਪਣੇ ਸਾਥੀਆਂ ਨਾਲ ਪੰਥਕ ਉੱਨਤੀ ਬਾਰੇ ਵਿਚਾਰਾਂ ਕਰਦੇ ਜਾਂ ਪੁਸਤਕਾਂ ਦੇ ਅਧਿਐਨ ਵਿਚ ਜੁਟੇ ਰਹਿੰਦੇ। ਸਿੱਖ ਇਤਿਹਾਸਕਾਰਾਂ ਤੋਂ ਇਲਾਵਾ ਆਪ ਨੇ ਹਿੰਦੂ, ਮੁਸਲਮਾਨ ਤੇ ਅੰਗਰੇਜ਼, ਇਤਿਹਾਸਕਾਰਾਂ ਦੀਆਂ ਲਿਖਤਾਂ ਵੀ ਪੜ੍ਹੀਆਂ। "ਇਹੀ ਉਹ ਸਮਾਂ ਸੀ ਜਦੋਂ ਉਹ ਇਤਿਹਾਸਕਾਰਾਂ ਦੀਆਂ ਲਿਖਤਾਂ ਦੀਆਂ ਤਰੁੱਟੀਆਂ ਤੋਂ ਜਾਣੂ ਹੋਏ ਅਤੇ ਇਤਿਹਾਸਿਕ ਭੁਲੇਖਿਆਂ, ਮਿਲਾਵਟਾਂ ਤੇ ਉਸ ਦੇ ਕੌਮੀ ਜੀਵਨ ਉੱਤੇ ਪੈਂਦੇ ਅਸਰ ਤੋਂ ਵਾਕਫ਼ ਹੋਏ।"[੨]

ਸ. ਹੀਰਾ ਸਿੰਘ ਦਰਦ ਅਨੁਸਾਰ ਖ਼ਾਲਸਾ ਕਾਲਜ ਵਿਚ ਸ. ਅਮਰ ਸਿੰਘ ਵਾਸੂ, ਗੁਰਮੁਖ ਸਿੰਘ ਢੋਟੀਆਂ ਤੇ ਈਸ਼ਰ ਸਿੰਘ ਢੋਟੀਆਂ ਆਪ ਦੇ ਗੂੜ੍ਹੇ ਮਿੱਤਰ ਸਨ। ਆਪ ਚਾਰੇ ਦੋਸਤ ਅਕਸਰ ਇਕੱਠੇ ਹੋ ਕੇ ਪੰਥਕ ਮਸਲਿਆਂ ਉੱਤੇ ਚਰਚਾ ਕਰਦੇ ਰਹਿੰਦੇ। ਇਸੇ ਚਰਚਾ ਨੇ ਆਪ ਚਾਰਾਂ ਸ਼ਖ਼ਸਾਂ ਨੂੰ ਕੌਮ ਦੀ ਬਿਹਤਰੀ ਲਈ ਆਪਣਾ ਜੀਵਨ ਅਰਪਣ ਕਰਨ ਦੀ ਪ੍ਰੇਰਨਾ ਕੀਤੀ। ਸ. ਹੀਰਾ ਸਿੰਘ ਦਰਦ ਲਿਖਦੇ ਹਨ, ਸਰਦਾਰ ਕਰਮ ਸਿੰਘ ਨੇ ਕਿਹਾ, "ਮੈਂ ਸਿੱਖ ਧਰਮ ਦੀ ਵਿਗਿਆਨਕ ਢੰਗ ਨਾਲ ਖੋਜ ਕਰਾਂਗਾ ਤੇ ਸਿੱਖ ਇਤਿਹਾਸ ਲਿਖਾਂਗਾ, ਕਿਉਂਕਿ ਸਹੀ ਇਤਿਹਾਸ ਤੋਂ ਬਗ਼ੈਰ ਕੌਮਾਂ ਨਾ ਜ਼ਿੰਦਾ ਰਹਿ ਸਕਦੀਆਂ ਹਨ ਅਤੇ ਨਾ ਅੱਗੇ ਵਧ ਸਕਦੀਆਂ ਹਨ।" ਮਾਸਟਰ ਈਸ਼ਰ ਸਿੰਘ ਨੇ ਕਿਹਾ, "ਮੈਂ ਧਾਰਮਿਕ ਗ੍ਰੰਥਾਂ ਤੇ ਸਿਧਾਂਤਾਂ ਦਾ ਅਧਿਐਨ ਕਰਾਂਗਾ ਤੇ ਧਾਰਮਿਕ ਵਿਦਿਆਲਾ ਸਥਾਪਿਤ ਕਰ ਕੇ ਸਿੱਖ ਨੌਜਵਾਨਾਂ ਨੂੰ ਸਿੱਖ ਧਰਮ ਦੀ ਸਿੱਖਿਆ ਦੇ ਕੇ ਸੱਚੇ ਧਰਮੀ ਬਣਾਉਣ ਲਈ ਆਪਣਾ ਜੀਵਨ ਲਾਵਾਂਗਾ।" ਸ. ਅਮਰ ਸਿੰਘ (ਵਾਸੂ) ਨੇ ਕਿਹਾ, "ਮੈਂ ਅਖ਼ਬਾਰ ਨਵੀਸ ਤੇ ਲੇਖਕ ਬਣਾਂਗਾ ਅਤੇ ਸੰਪਾਦਕ ਤੇ ਸਾਹਿਤਕਾਰ ਬਣਨ ਲਈ ਵੱਧ ਤੋਂ ਵੱਧ ਸਿੱਖਿਆ ਪ੍ਰਾਪਤ ਕਰ ਕੇ ਪੰਜਾਬੀ ਦੀ ਤੇ ਪੰਥ ਦੀ ਸੇਵਾ ਕਰਾਂਗਾ।" ਸਰਦਾਰ ਗੁਰਮੁਖ ਸਿੰਘ ਨੇ ਕਿਹਾ, "ਮੈਂ ਉੱਚ ਵਿੱਦਿਆ ਪ੍ਰਾਪਤ ਕਰ ਕੇ ਪਹਿਲਾਂ ਪ੍ਰੋਫ਼ੈਸਰ ਤੇ ਫਿਰ ਕਿਸੇ ਕਾਲਜ ਦਾ ਪ੍ਰਿੰਸੀਪਲ ਬਣ ਕੇ ਵਿੱਦਿਆ ਨੂੰ ਉੱਨਤ ਲੀਹਾਂ 'ਤੇ ਚਲਾਵਾਂਗਾ ਤੇ ਵਿੱਦਿਆ ਦਾ ਚਾਨਣ ਫ਼ੈਲਾ ਕੇ ਪੰਥ ਸੇਵਾ ਕਰਾਂਗਾ।" ਇਨ੍ਹਾਂ ਚੌਹਾਂ ਨੇ ਆਪਣੇ ਪ੍ਰਣ-ਪੱਤਰ ਭਰ ਕੇ ਭਾਈ ਵੀਰ ਸਿੰਘ ਜੀ ਨੂੰ ਦੇ ਦਿੱਤੇ ਸਨ। ਚਾਰੇ ਮਿੱਤਰ ਇਹ ਫੈਸਲਾ ਕਰ ਕੇ ਆਪੋ-ਆਪਣੇ ਆਸ਼ੇ ਮੁਤਾਬਕ ਮੁਤਾਲਿਆ ਕਰਨ ਵਿਚ ਜੁੱਟ ਪਏ।"[੩]

ਆਪਣੇ ਕੀਤੇ ਪ੍ਰਣ ਨੂੰ ਪੂਰਾ ਕਰਨ ਲਈ ਸਰਦਾਰ ਕਰਮ ਸਿੰਘ ਦਿਨ-ਰਾਤ

ਲਗਾਤਾਰ ੧੮, ੨੦ ਘੰਟੇ ਪੜ੍ਹਦੇ ਰਹਿੰਦੇ। ਇਸ ਗਹਿਰੇ ਅਧਿਐਨ ਦਾ ਸਦਕਾ ਆਪ ਨੂੰ ਆਪਣੇ ਇਤਿਹਾਸ ਨੂੰ ਜਾਣਨ, ਸਮਝਣ ਅਤੇ ਉਸ ਵਿਚਲੀਆਂ ਤਰੁੱਟੀਆਂ ਦਾ ਪਤਾ ਲੱਗਦਾ ਗਿਆ। ਆਪ ਨੂੰ ਫ਼ਾਰਸੀ ਅਤੇ ਅੰਗਰੇਜ਼ੀ ਦਾ ਵੀ ਚੰਗਾ ਗਿਆਨ ਹੋ ਗਿਆ। ਆਪ ਦੇ ਮਨ-ਮਸਤਕ ਅੰਦਰ ਇਤਿਹਾਸਿਕ ਖੋਜ ਦੀ ਚਿੰਗਾਰੀ ਬਲ਼ਣ ਲੱਗੀ। ਆਪ ਨੇ ਪੰਜਾਬ ਦੇ ਇਤਿਹਾਸ ਬਾਰੇ ਲੱਗਭਗ ਸਾਰੇ ਹੀ ਪ੍ਰਸਿੱਧ ਲਿਖਾਰੀਆਂ ਦੀਆਂ ਹਾਸਲ ਕਿਤਾਬਾਂ ਦਾ ਨੀਝ ਨਾਲ ਅਧਿਐਨ ਕੀਤਾ।

ਪੜ੍ਹਾਈ ਅਧਵਾਟੇ ਛੱਡ ਖੋਜ ਲਈ ਨਿਕਲਣਾ: ਸਰਦਾਰ ਕਰਮ ਸਿੰਘ ਖ਼ਾਲਸਾ ਕਾਲਜ ਵਿਚ ਪੜ੍ਹਦੇ ਹੋਏ ੧੯੦੫ ਈ. ਵਿਚ ਫੋਰਥ ਯੀਅਰ (ਚੌਥੇ ਸਾਲ) ਤਕ ਪਹੁੰਚ ਚੁੱਕੇ ਸਨ। ਹੁਣ ਤਕ ਇਤਿਹਾਸਿਕ ਪੁਸਤਕਾਂ ਪੜ੍ਹਨ ਦਾ ਆਪ ਦਾ ਸ਼ੌਂਕ 'ਜਨੂੰਨ' ਵਿਚ ਬਦਲ ਚੁੱਕਾ ਸੀ। ਫੋਰਥ ਯੀਅਰ ਦੇ ਇਮਤਿਹਾਨ ਵਿਚ ਸਿਰਫ਼ ਤਿੰਨ-ਚਾਰ ਮਹੀਨੇ ਰਹਿੰਦੇ ਸਨ ਕਿ ਇਕ ਦਿਨ ਆਪ ਨੇ ਆਪਣੇ ਸਾਥੀਆਂ ਨੂੰ ਕਿਹਾ ਕਿ, "ਭਰਾਵੋ! ਮੈਂ ਤਾਂ ਹੁਣ ਪੜ੍ਹ ਨਹੀਂ ਸਕਦਾ। ਮੇਰਾ ਹਿਰਦਾ ਸਿੱਖ ਇਤਿਹਾਸ ਦੀ ਖੋਜ ਲਈ ਅਤੇ ਖਿੰਡਿਆ-ਪੁੰਡਿਆ ਮਸਾਲਾ ਇਕੱਤਰ ਕਰਨ ਲਈ ਬੇ-ਚੈਨ ਹੋ ਉੱਠਿਆ ਹੈ। ਖ਼ਾਸ ਕਰਕੇ ਜਦ ਮੈਂ ਵੇਖਦਾ ਹਾਂ ਕਿ ਸਿੱਖ ਰਾਜ ਸਮੇਂ ਦੇ ਅੱਸੀ-ਅੱਸੀ, ਨੱਬੇ-ਨੱਬੇ ਸਾਲ ਦੇ ਬਿਰਧ ਬਾਬੇ ਜਿਨ੍ਹਾਂ ਨੇ ਸਿੱਖ ਰਾਜ ਦੀਆਂ ਚੜ੍ਹਦੀਆਂ ਤੇ ਢਹਿੰਦੀਆਂ ਕਲਾਂ ਅੱਖੀਂ ਵੇਖੀਆਂ ਹਨ ਜਾਂ ਸੁਣੀਆਂ ਹਨ, ਅੰਗਰੇਜ਼ਾਂ ਨਾਲ ਜੰਗਾਂ-ਯੁੱਧਾਂ ਵਿਚ ਆਪ ਹਿੱਸਾ ਲਿਆ ਹੈ, ਉਹ ਇੱਕ-ਇੱਕ ਕਰ ਕੇ ਅੱਖਾਂ ਮੀਟਦੇ ਜਾ ਰਹੇ ਹਨ। ਜਦੋਂ ਮੈਂ ਕਿਸੇ ਇਕ ਬਿਰਧ ਬਾਬੇ ਦੇ ਮਰਨ ਦੀ ਖ਼ਬਰ ਸੁਣਦਾ ਹਾਂ ਤਾਂ ਮੈਂ ਮਹਿਸੂਸ ਕਰਦਾ ਹਾਂ ਕਿ ਕੁਝ ਬਹੁਮੱਲੀ ਇਤਿਹਾਸਿਕ ਦੌਲਤ ਅਲੋਪ ਹੋ ਗਈ ਹੈ। ਸੋ ਮੈਂ ਉਨ੍ਹਾਂ ਨੂੰ ਮਿਲ ਕੇ ਉਨ੍ਹਾਂ ਦੇ ਬਿਆਨ ਲਿਖਣਾ ਅਤੀ ਜ਼ਰੂਰੀ ਸਮਝਦਾ ਹਾਂ।"[8]

ਆਪ ਦੇ ਇਸ ਫ਼ੈਸਲੇ ਨੂੰ ਸੁਣ ਕੇ ਸਾਰੇ ਮਿੱਤਰਾਂ ਅਤੇ ਕਾਲਜ ਦੇ ਪ੍ਰੋਫ਼ੈਸਰਾਂ ਨੂੰ ਬੜੀ ਹੈਰਾਨੀ ਹੋਈ। ਸਾਰੇ ਮਿਲ ਕੇ ਆਪ ਨੂੰ ਸਮਝਾਉਣ ਲੱਗੇ ਕਿ ਹੁਣ ਜਦ ਇਮਤਿਹਾਨ ਵਿਚ ਸਿਰਫ਼ ਤਿੰਨ-ਚਾਰ ਮਹੀਨੇ ਬਾਕੀ ਹਨ ਤਾਂ ਪੜ੍ਹਾਈ ਅਧਵਾਟੇ ਛੱਡ ਕੇ ਇਸ ਕਾਰਜ ਲਈ ਨਿਕਲ ਪੈਣਾ ਕਿਸੇ ਵੀ ਤਰ੍ਹਾਂ ਜਾਇਜ਼ ਨਹੀਂ। ਇਹ ਕੰਮ ਇਮਤਿਹਾਨ ਦੇ ਕੇ ਵੀ ਸ਼ੁਰੂ ਕੀਤਾ ਜਾ ਸਕਦਾ ਹੈ। ਪਰ ਆਪ ਦਾ ਕਹਿਣਾ ਸੀ ਕਿ ਪੜ੍ਹਾਈ ਤਾਂ ਬਾਅਦ ਵਿਚ ਵੀ ਕੀਤੀ ਜਾ ਸਕਦੀ ਹੈ, ਪਰ ਇਨ੍ਹਾਂ ਤਿੰਨ-ਚਾਰ ਮਹੀਨਿਆਂ ਵਿਚ ਜੋ ਬਿਰਧ ਬਾਬੇ ਸਿੱਖ ਇਤਿਹਾਸ ਦੇ ਅਣਮੁੱਲੇ 'ਰਾਜ਼' ਆਪਣੇ ਦਿਲਾਂ ਵਿਚ ਹੀ ਲੈ ਕੇ ਦਫ਼ਨ ਹੋ ਗਏ, ਉਹ ਫਿਰ ਦੁਬਾਰਾ ਕੌਮ ਨੂੰ ਨਹੀਂ ਮਿਲਣੇ। ਬਹੁਮੱਲਾ ਇਤਿਹਾਸਿਕ ਖ਼ਜ਼ਾਨਾ ਉਨ੍ਹਾਂ ਦੇ ਨਾਲ ਹੀ ਚਲਾ ਜਾਵੇਗਾ।

ਆਪ ਦੇ ਪਿਤਾ ਜੀ ਨੂੰ ਇਸ ਗੱਲ ਦਾ ਪਤਾ ਲੱਗਿਆ ਤਾਂ ਉਹ ਆਪ ਨਾਲ ਬਹੁਤ ਗੁੱਸੇ ਹੋਏ ਤੇ ਖ਼ਰਚਾ ਭੇਜਣਾ ਵੀ ਬੰਦ ਕਰ ਦਿੱਤਾ, ਪਰ ਆਪ ਨੇ ਕਿਸੇ ਦੀ ਗੱਲ ਨਾ ਮੰਨੀ ਅਤੇ ਪਿੰਡ-ਪਿੰਡ ਜਾ ਕੇ ਉਨ੍ਹਾਂ ਬਜ਼ੁਰਗ ਬਾਬਿਆਂ ਦੇ ਬਿਆਨ ਕਲਮਬੰਦ ਕਰਨ ਲਈ

ਤਿਆਰੀ ਕਰ ਲਈ, ਜੋ ਇਸ ਸੰਸਾਰ ਤੋਂ ਰੁਖ਼ਸਤ ਹੋਣ ਦੇ ਬਿਲਕੁਲ ਨੇੜੇ ਸਨ। ਆਪ ਦੇ ਕੋਲ ਸਿਰਫ਼ ਪੰਜ-ਸੱਤ ਰੁਪਏ ਹੀ ਸਨ। ਹੋਰ ਕਿਸੇ ਨੇ ਵੀ ਆਪ ਦੀ ਮਦਦ ਨਹੀਂ ਕੀਤੀ। ਸਾਰੇ ਇਹੋ ਸਮਝਦੇ ਸਨ ਕਿ ਇਹ ਕਰਮ ਸਿੰਘ ਦਾ ਝੱਲਪੁਣਾ ਹੀ ਹੈ ਜੋ ਪੜ੍ਹਾਈ ਵਿਚੇ ਛੱਡ ਕੇ ਬਿਰਧ ਬਾਬਿਆਂ ਦੀ ਭਾਲ਼ ਵਿਚ ਤੁਰ ਪਿਆ ਹੈ।

ਲਾਸਾਨੀ ਮਿਸ਼ਨ: ਆਪਣੀ ਕੌਮ ਦੇ ਇਤਿਹਾਸ ਦੀ ਖੋਜ ਲਈ ਏਨੀ ਖਿੱਚ ਤੇ ਬੇਚੈਨੀ ਸ਼ਾਇਦ ਹੀ ਅੱਜ ਤਕ ਕਿਸੇ ਹੋਰ ਇਤਿਹਾਸਕਾਰ ਵਿਚ ਦੇਖਣ ਨੂੰ ਮਿਲੇ। ਇਸੇ ਲਗਨ ਦੇ ਚੱਲਦਿਆਂ ਕਰਮ ਸਿੰਘ ਨੇ ਕਾਲਜ ਦੀ ਪੜ੍ਹਾਈ ਵਿੱਚੇ ਛੱਡ ਕੇ ਇਕ ਬਸਤੇ ਵਿਚ ਕਾਗਜ਼, ਕਲਮ, ਦਵਾਤ ਪਾਈ ਤੇ ਉਸ ਨੂੰ ਆਪਣੇ ਗਲ਼ ਵਿਚ ਲਟਕਾ ਕੇ ਸਿੱਖ ਰਾਜ ਵੇਲੇ ਦੇ ਬਿਰਧ ਬਾਬਿਆਂ ਨੂੰ ਲੱਭਣ ਦੂਰ-ਦੁਰੇਡੇ ਦੇ ਪਿੰਡਾਂ ਵੱਲ ਨੂੰ ਹੋ ਤੁਰੇ। ਰੇਲਾਂ, ਲਾਰੀਆਂ, ਟਾਂਗਿਆਂ ਦੇ ਸਫ਼ਰ ਲਈ ਆਪ ਕੋਲ ਪੈਸੇ ਨਹੀਂ ਸਨ, ਜਿਸ ਕਾਰਨ ਆਪ ਪੈਦਲ ਹੀ ਰੋਜ਼ਾਨਾ ਤੀਹ-ਚਾਲੀ ਮੀਲ ਦਾ ਸਫ਼ਰ ਕਰਦੇ। ਜਿੱਥੇ ਰਾਤ ਪੈਂਦੀ ਉਸੇ ਪਿੰਡ ਦੇ ਗੁਰਦੁਆਰਾ ਸਾਹਿਬ ਵਿਚ ਸੌਂ ਜਾਂਦੇ। ਅਕਸਰ ਪਰਸ਼ਾਦਾ-ਪਾਣੀ ਮਿਲ ਹੀ ਜਾਂਦਾ ਸੀ, ਪਰ ਕਈ ਵਾਰ ਭੁੱਖੇ ਰਹਿ ਕੇ ਵੀ ਰਾਤ ਗੁਜ਼ਾਰਨੀ ਪੈਂਦੀ। ਜਿੱਥੇ ਕਿਤੇ ਵੀ ਕਿਸੇ ਬਜ਼ੁਰਗ ਬਾਬੇ ਦਾ ਪਤਾ ਲੱਗਦਾ, ਸਭ ਔਕੜਾਂ ਕਠਿਨਾਈਆਂ ਪਾਰ ਕਰ ਕੇ, ਉੱਥੇ ਪਹੁੰਚ ਜਾਂਦੇ ਤੇ ਉਸ ਬਾਬੇ ਦੇ ਬਿਆਨ ਆਪਣੇ ਕੋਲ ਲਿਖ ਲੈਂਦੇ।

ਆਪ ਨੇ ਇੱਕ ਬੜੀ ਦਿਲਚਸਪ ਘਟਨਾ ਆਪਣੀ ਡਾਇਰੀ ਵਿਚ ਲਿਖੀ ਹੈ ਕਿ ਜਦੋਂ ਮੈਂ ਬਿਰਧ ਬਾਬਿਆਂ ਦੇ ਬਿਆਨ ਇਕੱਠੇ ਕਰਨ ਵਿਚ ਲੱਗਾ ਹੋਇਆ ਸੀ ਤਾਂ ਉਨ੍ਹਾਂ ਦਿਨਾਂ ਵਿਚ ਪੰਜਾਬ ਅੰਦਰ ਪਲੇਗ ਦੀ ਬਿਮਾਰੀ ਫ਼ੈਲ ਗਈ। ਆਪ ਨੂੰ ਕਿਸੇ ਨੇ ਦੱਸਿਆ ਕਿ ਰਾਜਾ ਸ਼ੇਰ ਸਿੰਘ ਦੇ ਡੇਰੇ ਵਿਚ ਹਾਜ਼ਰ ਰਹਿਣ ਵਾਲਾ ਇਕ ਆਦਮੀ ਉਦੋਂ ਕਾਦਰਾਬਾਦ ਵਿਚ ਰਹਿੰਦਾ ਸੀ। ਆਪ ਤੁਰੰਤ ਉਸ ਪਿੰਡ ਪਹੁੰਚੇ, ਪਰ ਉੱਥੇ 'ਪਲੇਗ' ਦਾ ਪ੍ਰਕੋਪ ਕੁਝ ਵਧੇਰੇ ਹੀ ਸੀ ਤੇ ਲੋਕ ਪਿੰਡ ਛੱਡ ਕੇ ਸੁਰੱਖਿਅਤ ਥਾਵਾਂ ਵੱਲ ਜਾ ਰਹੇ ਸਨ। ਆਪ ਨੇ ਉਸ ਬੰਦੇ ਬਾਰੇ ਪਤਾ ਕੀਤਾ। ਉਹ ਇੱਕ ਖੂਹ ਉੱਤੇ ਰਹਿ ਰਿਹਾ ਸੀ ਤੇ ਪਲੇਗ ਨਾਲ ਬਿਲਕੁਲ ਮਰਨ ਕਿਨਾਰੇ ਸੀ। ਕਰਮ ਸਿੰਘ ਚਾਹੁੰਦੇ ਸਨ ਕਿ ਬਾਬੇ ਦੀ ਸੁਰਤ ਥੋੜੀ ਸੰਭਲੇ ਤੇ ਮੈਂ ਇਸ ਨਾਲ ਕੁਝ ਗੱਲਾਂ ਕਰ ਲਵਾਂ। ਪਰ ਉਹ ਬਜ਼ੁਰਗ ਆਪ ਦੀਆਂ ਅੱਖਾਂ ਸਾਹਮਣੇ ਹੀ ਮਰ ਗਿਆ। ਸਰਦਾਰ ਕਰਮ ਸਿੰਘ ਨੂੰ ਇਸ ਘਟਨਾ ਨੇ ਬਹੁਤ ਮਾਯੂਸ ਕੀਤਾ।

ਇੱਕ ਵਾਰ ਆਪ ਪਿੰਡ ਚੇਲਿਆਂ ਵਾਲਾ ਵਿਖੇ ਪਹੁੰਚੇ ਤਾਂ ਉਸ ਪਿੰਡ ਵਿਚ ਵੀ ਪਲੇਗ ਫ਼ੈਲੀ ਹੋਈ ਸੀ। ਦੂਜਾ ਇਹ ਪਿੰਡ ਚੋਰਾਂ ਦਾ ਪਿੰਡ ਮੰਨਿਆ ਜਾਂਦਾ ਸੀ। ਪਿੰਡ ਦੇ ਲੋਕ ਪਹਿਲਾਂ ਤਾਂ ਆਪ ਨੂੰ ਪਿੰਡ ਵਿਚ ਵੜ੍ਹਨ ਨਾ ਦੇਣ ਤੇ ਫਿਰ ਆਪ ਨੂੰ ਲੁੱਟਣ ਦੇ ਇਰਾਦੇ ਨਾਲ ਆਪ ਦੇ ਪਿੱਛੇ ਪੈ ਗਏ। ਪਿੰਡ ਦੇ ਭਾਈ ਜੀ ਨੇ ਆਪ ਨੂੰ ਪਾਥੀਆਂ ਦੇ ਗਹੀਰੇ ਵਿਚ ਲੁਕਾ ਕੇ ਆਪ ਦੀ ਜਾਨ ਬਚਾਈ। ਆਪ ਨੇ ਖ਼ੁਦ ਲਿਖਿਆ ਹੈ ਕਿ, "ਮੈਂ ਉਸ ਰਾਤ ਹੁੱਸੜ ਭਰੀ ਗਰਮੀ ਵਿਚ ਕਿੰਨੇ ਘੰਟੇ ਪਾਥੀਆਂ ਦੀ ਬੁਖਾਰਚੀ ਵਿਚ ਲੁਕਿਆ ਰਿਹਾ।"

ਇਸੇ ਤਰਾਂ ਇੱਕ ਹੋਰ ਪਿੰਡ ਵਿਚ ਆਪ ਨੂੰ ਸੌ ਵਰ੍ਹੇ ਤੋਂ ਉੱਪਰ ਦੇ ਇਕ ਬਿਰਧ ਬਾਬੇ ਦੀ ਦੱਸ ਪਈ। ਆਪ ਉਸ ਬਿਰਧ ਬਾਬੇ ਦੇ ਘਰ ਪਹੁੰਚੇ ਤਾਂ ਪਲੇਗ ਕਾਰਨ ਉਸ ਦੀ ਵੀ ਹਾਲਤ ਕਾਫ਼ੀ ਖ਼ਰਾਬ ਸੀ ਤੇ ਘਰ ਵਾਲੇ ਕਿਤੇ ਦੂਰ ਜਾਣ ਦੀ ਤਿਆਰੀ ਵਿਚ ਲੱਗੇ ਹੋਏ ਸਨ। ਆਪ ਨੇ ਜਾਂਦਿਆਂ ਹੀ ਉਸ ਬਜ਼ੁਰਗ ਨੂੰ ਸਿੱਖ ਰਾਜ ਦੇ ਹਾਲਾਤ ਬਾਰੇ ਚਰਚਾ ਛੇੜ ਲਈ। ਉਸ ਬਜ਼ੁਰਗ ਦੇ ਘਰ ਵਾਲੇ ਕਰਮ ਸਿੰਘ ਦੇ ਗਲ਼ ਪੈਣ 'ਤੇ ਬੁਰਾ-ਭਲਾ ਆਖ਼ਣ ਕਿ ਕਿਹੋ ਜਿਹੇ ਕੁਵੇਲੇ ਸਮੇਂ ਆ ਕੇ ਬੇਤੁਕੇ ਸਵਾਲ ਕਰ ਰਿਹਾ ਹੈਂ। ਸਾਨੂੰ ਆਪਣੀ ਜਾਨ ਦੀ ਪਈ ਹੋਈ ਹੈ, ਤੂੰ ਇਹ ਕਿਹੜੀਆਂ ਗੱਲਾਂ ਛੋਹ ਕੇ ਬੈਠ ਗਿਆ ਹੈਂ। ਜਾਹ ਚਲਾ ਜਾ ਏਥੋਂ। ਕਰਮ ਸਿੰਘ ਨੂੰ ਫ਼ਿਕਰ ਸੀ ਕਿ ਜੇ ਇਹ ਬਿਰਧ ਬਾਬਾ ਮਰ ਗਿਆ ਤਾਂ ਸਿੱਖ ਰਾਜ ਦੀਆਂ ਬਹੁਤ ਕੀਮਤੀ ਜਾਣਕਾਰੀਆਂ ਆਪਣੇ ਨਾਲ ਹੀ ਲੈ ਜਾਵੇਗਾ ਤੇ ਘਰ ਵਾਲਿਆਂ ਨੂੰ ਫ਼ਿਕਰ ਸੀ ਕਿ ਕਿਤੇ ਦੂਰ ਜਾ ਕੇ ਆਪਣੀ ਜਾਨ ਬਚਾਈਏ। ਸੱਚਮੁਚ ਹੀ ਉਹ ਬਾਬਾ ਕੁਝ ਦਿਨਾਂ ਬਾਅਦ ਪਲੇਗ ਨਾਲ ਮਰ ਗਿਆ। ਕਰਮ ਸਿੰਘ ਦੇ ਮਨ 'ਤੇ ਇਸ ਘਟਨਾ ਨੇ ਵੀ ਬਹੁਤ ਗਹਿਰਾ ਅਸਰ ਪਾਇਆ।

ਇਸ ਤਰ੍ਹਾਂ ਪੈਰ-ਪੈਰ 'ਤੇ ਆਪ ਨੂੰ ਔਕੜਾਂ ਦਾ ਸਾਹਮਣਾ ਕਰਨਾ ਪੈਂਦਾ ਰਿਹਾ। ਜੇਬ ਵਿਚ ਪੈਸੇ ਵੀ ਨਹੀਂ ਹੁੰਦੇ ਸਨ ਤੇ ਇਸ ਮਹਾਨ ਪੰਥਕ ਕਾਰਜ ਵਿਚ ਕੋਈ ਆਪ ਦੀ ਮਦਦ ਕਰਨ ਲਈ ਵੀ ਤਿਆਰ ਨਹੀਂ ਸੀ। ਆਪ ਦੇ ਅੰਦਰ ਇਤਿਹਾਸਿਕ ਖੋਜ ਪ੍ਰਤੀ ਏਨੀ ਲਗਨ ਅਤੇ ਦ੍ਰਿੜ੍ਹਤਾ ਦੇਖ ਕੇ ਆਪ ਦੇ ਪੁਰਾਣੇ ਮਿੱਤਰ ਮਾਸਟਰ ਈਸ਼ਰ ਸਿੰਘ ਜੀ, ਜਿਨ੍ਹਾਂ ਨੂੰ ਪੰਦਰ੍ਹਾਂ ਰੁਪਏ ਤਨਖਾਹ ਮਿਲਦੀ ਸੀ, ਉਨ੍ਹਾਂ ਨੇ ਅੱਧੀ ਤਨਖਾਹ ਆਪ ਨੂੰ ਭੇਜਣੀ ਸ਼ੁਰੂ ਕਰ ਦਿੱਤੀ। ਇਸ ਸਹਾਇਤਾ ਨੇ ਆਪ ਨੂੰ ਬਹੁਤ ਮਾਨਸਿਕ ਬਲ ਦਿੱਤਾ। ਆਪ ਦਾ ਰੋਟੀ ਗੁਜ਼ਾਰਾ ਤੁਰਨ ਲੱਗਾ। ਕੁਝ ਮਾਇਆ ਸਫ਼ਰ ਲਈ ਵਰਤ ਲੈਂਦੇ ਸਨ। ਫਿਰ 'ਭਾਈ ਤਖਤ ਸਿੰਘ ਫ਼ਿਰੋਜ਼ਪੁਰ' ਅਤੇ 'ਮੋਹਨ ਸਿੰਘ ਵੈਦ' ਨੇ ਵੀ ਆਪ ਨੂੰ ਸਹਾਇਤਾ ਭੇਜਣੀ ਸ਼ੁਰੂ ਕਰ ਦਿੱਤੀ ਅਤੇ ਇਸ ਕਾਰਜ ਲਈ ਆਪ ਦਾ ਹੋਰ ਉਤਸ਼ਾਹ ਵਧਾਉਣ ਲੱਗੇ। ਸ. ਭੁਪਿੰਦਰ ਸਿੰਘ (ਗਰੇਵਰ) ਲਿਖਦੇ ਹਨ, "ਹਰ ਮਹਾਂਪੁਰਸ਼ ਦੇ ਜੀਵਨ ਦੀ ਇਹ ਇੱਕ ਸਾਂਝੀ ਸਚਾਈ ਜਾਪਦੀ ਹੈ ਕਿ ਉਸ ਦੇ ਘਰ-ਪਰਵਾਰ ਦੇ ਲੋਕ ਉਸ ਨੂੰ ਵੀ ਆਮ ਪ੍ਰਚਲਿਤ ਲੀਹ ਉੱਤੇ ਹੀ ਤੁਰਦਿਆਂ ਵੇਖਣਾ ਚਾਹੁੰਦੇ ਹਨ। ਉਹ ਆਪਣੇ ਬੱਚੇ ਦੀ ਪ੍ਰਵਿਰਤੀ ਤੋਂ ਜਾਣੂ ਹੋ ਕੇ ਉਸ ਨੂੰ ਉਤਸ਼ਾਹਿਤ ਕਰਨ ਦਾ ਜਤਨ ਨਹੀਂ ਕਰਦੇ। ਇਹ ਗੱਲ ਵੀ ਇਹੋ ਜਿਹੇ ਕੁਰਬਾਨੀ ਦੇ ਪੁਤਲਿਆਂ ਦੀ ਸਾਂਝੀ ਹੈ ਕਿ ਉਨ੍ਹਾਂ ਨੇ ਕਿਸੇ ਔਕੜ ਦੀ ਪਰਵਾਹ ਨਹੀਂ ਕੀਤੀ ਤੇ ਆਪਣੇ ਨਿਸਚੇ ਤੇ ਨਿਰਣੇ ਵਿਚ ਅਟੱਲ ਵਿਸ਼ਵਾਸ ਰੱਖਦੇ ਹੋਏ ਅੱਗੇ ਵਧਦੇ ਗਏ ਤੇ ਅੰਤ ਸਫ਼ਲਤਾ ਨੇ ਉਨ੍ਹਾਂ ਦੇ ਪੈਰ ਚੁੰਮੇ।"[੫]

ਆਪ ਨੇ ਜਿਨ੍ਹਾਂ ਮੁਸ਼ਕਿਲਾਂ ਨਾਲ ਪਿੰਡ-ਪਿੰਡ ਫਿਰ ਕੇ ਬਿਰਧ ਬਾਬਿਆਂ ਦੇ ਬਿਆਨ ਇਕੱਠੇ ਕੀਤੇ ਉਨ੍ਹਾਂ ਵਿੱਚੋਂ ਕੁਝ ਦਾ ਵਰਣਨ ਆਪ ਨੇ ਆਪਣੇ ਇਕ ਲੇਖ-'ਮੇਰਾ ਪਹਿਲਾ ਯਤਨ' ਵਿਚ ਕੀਤਾ ਹੈ ਜੋ ਕਿ 'ਕਰਮ ਸਿੰਘ ਹਿਸਟੋਰੀਅਨ ਦੀ ਇਤਿਹਾਸਕ ਖੋਜ,

ਸੰਪਾਦਕ ਹੀਰਾ ਸਿੰਘ ਦਰਦ' (ਭਾਗ ਦੂਜਾ) ਵਿਚ ਦਰਜ ਹੈ। (ਪੰਥ-ਦਰਦੀਆਂ ਅਤੇ ਇਤਿਹਾਸ ਵਿਚ ਦਿਲਚਸਪੀ ਰੱਖਣ ਵਾਲਿਆਂ ਨੂੰ ਇਸ ਕਿਤਾਬ ਦੇ ਤਿੰਨੇ ਹੀ ਭਾਗ ਜ਼ਰੂਰ ਪੜ੍ਹਨੇ ਚਾਹੀਦੇ ਹਨ)

ਮੱਕੇ ਮਦੀਨੇ ਦੀ ਯਾਤਰਾ- ਸਰਦਾਰ ਕਰਮ ਸਿੰਘ ਜੀ ਨੇ ਬਿਰਧਾਂ ਦੇ ਬਿਆਨ ਇਕੱਠੇ ਕਰਨ ਤੋਂ ਬਾਅਦ ਗੁਰੂ ਨਾਨਕ ਸਾਹਿਬ ਦੁਆਰਾ ਉਦਾਸੀਆਂ ਵੇਲੇ ਮੱਕੇ, ਮਦੀਨੇ ਤੇ ਬਗ਼ਦਾਦ ਦੀ ਯਾਤਰਾ ਕਰਨ ਦਾ ਮਨ ਬਣਾਇਆ ਤਾਂ ਕਿ ਉੱਧਰ ਦੇ ਮੁਸਲਮਾਨਾਂ ਵਿਚ ਗੁਰੂ ਨਾਨਕ ਸਾਹਿਬ ਪ੍ਰਤੀ ਪ੍ਰਚਲਿਤ ਮਾਨਤਾਵਾਂ ਦਾ ਪਤਾ ਲਾਇਆ ਜਾ ਸਕੇ, ਪਰ ਸਮੱਸਿਆ ਇਹ ਸੀ ਕਿ ਇਸਲਾਮ ਧਰਮ ਦੀਆਂ ਰਵਾਇਤਾਂ ਮੁਤਾਬਕ ਸਿਰਫ਼ ਮੁਸਲਮਾਨ ਹੀ ਮੱਕੇ ਦੀ ਯਾਤਰਾ ਕਰ ਸਕਦਾ ਹੈ। ਗੈਰ-ਮੁਸਲਮਾਨਾਂ ਨੂੰ ਮੱਕੇ ਅੰਦਰ ਵੜ੍ਹਨ ਦੀ ਮਨਾਹੀ ਹੈ। ਆਪ ਦੇ ਪਰਮ-ਮਿੱਤਰ ਭਾਈ ਤਖ਼ਤ ਸਿੰਘ ਨੇ ਆਪ ਨੂੰ ਮੁਸਲਮਾਨੀ ਭੇਸ ਵਾਲੇ ਕੱਪੜੇ ਬਣਵਾ ਕੇ ਦਿੱਤੇ ਅਤੇ ਸਫ਼ਰ ਲਈ ਮਾਇਕ ਸਹਾਇਤਾ ਵੀ ਕੀਤੀ। ਕਰਮ ਸਿੰਘ ਮੁਸਲਮਾਨੀ ਭੇਸ ਧਾਰ ਕੇ ਕਰਾਚੀ ਜਾ ਪਹੁੰਚੇ। ਉੱਥੇ ਪੁੱਜ ਕੇ ਆਪ ਨੇ ਹਾਜੀਆਂ ਦੇ ਇਕ ਮੁਖੀ ਨਾਲ ਮਿੱਤਰਤਾ ਕਰ ਲਈ। ਇੱਥੇ ਕੁਦਰਤ ਨੇ ਆਪ ਦੀ ਬਹੁਤ ਵੱਡੀ ਸਹਾਇਤਾ ਕੀਤੀ। ਹੋਇਆ ਇਹ ਕਿ ਹਾਜੀਆਂ ਦਾ ਮੁਖੀ ਬਿਮਾਰ ਪੈ ਗਿਆ। ਸਰਦਾਰ ਕਰਮ ਸਿੰਘ ਇਤਿਹਾਸਿਕ ਪੁਸਤਕਾਂ ਪੜ੍ਹਨ ਦੇ ਨਾਲ ਨਾਲ ਅਰੋਗਤਾ ਸਬੰਧੀ ਕਈ ਸਾਰੇ ਨੁਸਖਿਆਂ ਤੋਂ ਵੀ ਜਾਣੂ ਸਨ। ਆਪ ਵੱਲੋਂ ਬਣਾ ਕੇ ਦਿੱਤੀ ਦਵਾਈ ਨਾਲ ਮੁਖੀ ਨੂੰ ਛੇਤੀ ਹੀ ਅਰਾਮ ਆ ਗਿਆ। ਉਹ ਆਪ ਤੋਂ ਬਹੁਤ ਪ੍ਰਭਾਵਿਤ ਹੋਇਆ ਅਤੇ ਭਰਾਵਾਂ ਵਾਂਗ ਪਿਆਰ ਕਰਨ ਲੱਗਾ। ਸਰਦਾਰ ਕਰਮ ਸਿੰਘ ਦੁਆਰਾ ਮੱਕੇ ਦੀ ਯਾਤਰਾ ਸਬੰਧੀ ਦੱਸੀ ਸਚਾਈ ਨੂੰ ਸੁਣ ਕੇ ਉਸ ਸੱਯਦ ਨੇ ਪੂਰੀ ਸਹਾਇਤਾ ਕਰਨ ਦਾ ਭਰੋਸਾ ਦਿੱਤਾ। ਉਸ ਇਨਸਾਨ ਨੇ ਆਪ ਨੂੰ ਹਾਜੀਆਂ ਦਾ ਮੀਤ ਮੁਖੀ ਬਣਾ ਦਿੱਤਾ। ਪੰਜ ਨਮਾਜ਼ਾਂ ਪੜ੍ਹਨੀਆਂ ਆਪ ਨੂੰ ਆਉਂਦੀਆਂ ਹੀ ਸਨ। ਆਪ ਨੇ ਕੇਸ ਪਿੱਛੇ ਵੱਲ ਸੁੱਟ ਕੇ ਸਿਰ 'ਤੇ ਸੁਰਮਈ ਦਸਤਾਰਾ ਸਜਾਇਆ ਅਤੇ ਮੁਸਲਮਾਨੀ ਨਾਂ ਰੱਖ ਕੇ ਯਾਤਰਾ ਲਈ ਚੱਲ ਪਏ।

ਬਗ਼ਦਾਦ ਪਹੁੰਚ ਕੇ ਇੱਕ ਵੱਡੀ ਮਸਜਿਦ ਵਿਚ ਜਥੇ ਨੇ ਪੜਾਅ ਕੀਤਾ ਤਾਂ ਉੱਥੇ ਕੁਝ ਮੁਸਲਮਾਨਾਂ ਨੂੰ ਆਪ 'ਤੇ ਸ਼ੱਕ ਪੈ ਗਿਆ। ਇੱਕ ਹਾਜੀ ਨੇ ਅੰਮ੍ਰਿਤ ਵੇਲੇ ਆਪ ਨੂੰ ਜਪੁਜੀ ਸਾਹਿਬ ਦਾ ਪਾਠ ਕਰਦਿਆਂ ਸੁਣ ਲਿਆ ਸੀ। ਉਨ੍ਹਾਂ ਹਾਜੀਆਂ ਨੇ ਕਰਮ ਸਿੰਘ ਨੂੰ ਮੁਸਲਮਾਨ ਹੋਣ ਦੇ ਸਬੂਤ ਵਜੋਂ 'ਸੁੰਨਤ' ਦਿਖਾਉਣ ਲਈ ਕਿਹਾ। ਆਪ ਨੇ ਜਵਾਬ ਦਿੱਤਾ ਕਿ, "ਮਾਪਿਆਂ ਨੇ ਹਾਲੇ ਮੇਰੀ ਸੁੰਨਤ ਨਹੀਂ ਕਰਵਾਈ।" ਉਨ੍ਹਾਂ ਹਾਜੀਆਂ ਨੇ ਅੱਗੋਂ ਕਿਹਾ ਕਿ, "ਤਾਂ ਫਿਰ ਠੀਕ ਹੈ ਅਸੀਂ ਪਰਸੋਂ ਜੁੰਮੇ ਨੂੰ ਤੇਰੀ ਸੁੰਨਤ ਵੀ ਕਰਾਂਗੇ ਅਤੇ ਵਾਲ ਵੀ ਕਟਾਵਾਂਗੇ ਤਾਂ ਕਿ ਤੂੰ ਪੱਕਾ ਮੋਮਨ ਬਣ ਜਾਵੇਂ।"

ਇਸ ਸਾਰੇ ਘਟਨਾਕ੍ਰਮ ਨੇ ਕਰਮ ਸਿੰਘ ਜੀ ਦਾ ਮਨ ਬਹੁਤ ਦੁਖੀ ਕਰ ਦਿੱਤਾ। ਕੇਸ ਕਟਾ ਕੇ ਸੁੰਨਤ ਕਰਾਉਣੀ ਤੇ ਆਪਣੇ ਗੁਰੂ ਤੋਂ ਬੇਮੁਖ ਹੋਣਾ ਉਨ੍ਹਾਂ ਨੂੰ ਬਿਲਕੁਲ ਵੀ ਮਨਜ਼ੂਰ

ਨਹੀਂ ਸੀ। ਆਪ ਅੰਦਰ ਹੀ ਅੰਦਰ ਆਪਣੇ ਵਾਹਿਗੁਰੂ ਨੂੰ ਇਸ ਸੰਕਟ ਦੀ ਘੜੀ ਵਿੱਚੋਂ ਕੱਢਣ ਲਈ ਅਰਦਾਸ ਕਰਨ ਲੱਗੇ। ਸਬੱਬ ਨਾਲ ਆਪ ਦੇ ਇੱਕ ਪੁਰਾਣੇ ਮੁਸਲਮਾਨ ਜਮਾਤੀ ਦਾ ਚਾਚਾ ਇੱਥੇ ਪੁਲਿਸ ਮਹਿਕਮੇ ਵਿਚ ਅਫ਼ਸਰ ਸੀ। ਉਹ ਪਿੰਡ ਦਾਦਨ ਖ਼ਾਨ (ਹੁਣ ਪੱਛਮੀ ਪੰਜਾਬ) ਦਾ ਵਸਨੀਕ ਸੀ। ਆਪ ਨੇ ਤੁਰੰਤ ਉਨ੍ਹਾਂ ਪਾਸ ਜਾ ਕੇ ਸਾਰੀ ਗੱਲ ਦੱਸੀ ਅਤੇ ਸਹਾਇਤਾ ਕਰਨ ਲਈ ਬੇਨਤੀ ਕੀਤੀ। ਉਸ ਪੁਲਿਸ ਅਫ਼ਸਰ ਨੇ ਆਪ ਨੂੰ ਹੌਸਲਾ ਦਿੱਤਾ ਅਤੇ ਆਪ ਦਾ ਸਾਮਾਨ ਵੀ ਆਪਣੇ ਘਰ ਹੀ ਮੰਗਵਾ ਲਿਆ। ਸੋ ਆਪ ਬਹੁਤ ਵੱਡੀ ਮੁਸੀਬਤ ਵਿੱਚੋਂ ਬਚ ਨਿਕਲੇ। ਸੰਤ ਜਵਾਲਾ ਸਿੰਘ ਜੀ ਨੇ ਉਸ ਪੁਲਿਸ ਅਫ਼ਸਰ ਦਾ ਨਾਂ 'ਮੁਹੰਮਦ ਆਜ਼ਾਦ ਆਫਿੰਦੀ' ਦੱਸਿਆ ਹੈ। ਆਪ ਮੱਕੇ ਤਾਂ ਨਾ ਜਾ ਸਕੇ, ਪਰ ਬਗਦਾਦ ਵਿਚ ਹੀ ਕੁਝ ਸਮਾਂ ਰੁਕ ਕੇ ਗੁਰੂ ਨਾਨਕ ਸਾਹਿਬ ਨਾਲ ਸੰਬੰਧਿਤ ਥਾਂਵਾਂ ਬਾਰੇ ਖੋਜ ਪੜਤਾਲ ਕਰ ਕੇ ਵਾਪਸ ਆ ਗਏ।

ਸਟੇਟ ਪਟਿਆਲਾ ਵਿਚ ਹਿਸਟੋਰੀਅਨ: ਸਰਦਾਰ ਕਰਮ ਸਿੰਘ ਦੀਆਂ ਇਤਿਹਾਸਿਕ ਖੋਜਾਂ ਨੂੰ ਉਸ ਵੇਲੇ ਦੇ ਸਿੱਖ ਆਗੂਆਂ ਵੱਲੋਂ ਕੋਈ ਸਰਪ੍ਰਸਤੀ ਜਾਂ ਸਹਿਮਤੀ ਨਹੀਂ ਮਿਲ ਰਹੀ ਸੀ। ਪੈਸੇ ਦੀ ਅਣਹੋਂਦ ਵਿਚ ਇਹ ਕਾਰਜ ਜਾਰੀ ਰੱਖਣਾ ਸੰਭਵ ਨਹੀਂ ਸੀ। ਕਾਫ਼ੀ ਸੋਚ ਵਿਚਾਰ ਤੋਂ ਬਾਅਦ ਪਰਵਾਰ ਦੇ ਗੁਜ਼ਾਰੇ ਲਈ ਆਪਣੇ ਮਿੱਤਰ 'ਅਮਰ ਸਿੰਘ ਵਾਸੂ' ਨਾਲ ਮਿਲ ਕੇ ਸਰਗੋਧੇ ਵਿਚ 'ਸੰਨਿਆਸੀ ਆਸ਼ਰਮ' ਨਾਂ ਦਾ ਇੱਕ ਦਵਾਖ਼ਾਨਾ ਸ਼ੁਰੂ ਕਰ ਦਿੱਤਾ। ਆਪ ਜੀ ਨੂੰ ਵੈਦਗਿਰੀ ਦੇ ਨੁਸਖਿਆਂ ਦੀ ਬਹੁਤ ਜਾਣਕਾਰੀ ਸੀ। ਦਵਾਖ਼ਾਨੇ ਤੋਂ ਆਪ ਨੂੰ ਚੰਗੀ ਆਮਦਨੀ ਵੀ ਸ਼ੁਰੂ ਹੋ ਗਈ। ਇਤਿਹਾਸ ਪ੍ਰਤੀ ਲਗਨ ਸਦਕਾ ਖੋਜੀਆਂ, ਵਿਦਵਾਨਾਂ ਅਤੇ ਆਮ ਸਿੱਖਾਂ ਵਿਚ ਵੀ ਆਪ ਚੰਗੀ ਤਰ੍ਹਾਂ ਜਾਣੇ ਜਾਣ ਲੱਗੇ। ਆਪ ਦੇ ਲੇਖ 'ਖ਼ਾਲਸਾ ਯੰਗਮੈਨ' ਅਤੇ ਹੋਰ ਸਾਰੇ ਪ੍ਰਮੁੱਖ ਅਖ਼ਬਾਰਾਂ-ਰਸਾਲਿਆਂ ਆਦਿ ਵਿਚ ਛਪਦੇ ਰਹਿੰਦੇ ਸਨ। ਆਪ ਦੀਆਂ ਇਤਿਹਾਸਿਕ ਲਿਖਤਾਂ ਪੜ੍ਹਨ ਕਰਕੇ ਸੰਤ ਜਵਾਲਾ ਸਿੰਘ ਜੀ ਆਪ ਨਾਲ ਬਹੁਤ ਪਿਆਰ ਕਰਨ ਲੱਗੇ। ਉਨ੍ਹਾਂ ਨੇ ਆਪ ਨੂੰ ਆਪਣੇ ਕੋਲ ਪਟਿਆਲੇ ਬੁਲਾਇਆ ਅਤੇ ਆਪ ਨਾਲ ਗੱਲ ਕਰ ਕੇ ਪਟਿਆਲਾ ਰਿਆਸਤ ਵਿਚ 'ਸਟੇਟ ਹਿਸਟੋਰੀਅਨ' ਨਿਯੁਕਤ ਕਰਵਾ ਦਿੱਤਾ। ਉਸ ਵੇਲੇ 'ਸਰ ਜੋਗਿੰਦਰ ਸਿੰਘ' ਚੀਫ਼ ਮਨਿਸਟਰ ਸਨ। ਆਪ ਨੇ ਇੱਥੇ ਆ 'ਮਹਾਰਾਜਾ ਆਲਾ ਸਿੰਘ' ਪੁਸਤਕ ਲਿਖੀ। ਪਰ ਆਪ ਨੂੰ ਛੇਤੀ ਹੀ ਰਾਜ-ਦਰਬਾਰ ਦੇ ਮਾਹੌਲ ਤੋਂ ਉਪਰਾਮਤਾ ਮਹਿਸੂਸ ਹੋਣ ਲੱਗੀ। ਉੱਥੋਂ ਦਾ ਤੰਗ ਵਾਤਾਵਰਨ ਆਪ ਦੀ ਅਜ਼ਾਦ ਰਹਿ ਕੇ ਖੋਜ ਕਰਨ ਦੀ ਰੁਚੀ ਅਨੁਸਾਰ ਨਹੀਂ ਸੀ। ਸੋ ਜਲਦੀ ਹੀ ਇਸ ਨੌਕਰੀ ਨੂੰ ਛੱਡ ਦਿੱਤਾ।

ਖੇਤੀਬਾੜੀ ਕਰਨੀ: ਪਟਿਆਲਾ ਰਿਆਸਤ ਦੀ ਨੌਕਰੀ ਛੱਡਣ ਤੋਂ ਬਾਅਦ ਆਪ ਨੇ ਆਪਣੇ ਗੁਜ਼ਾਰੇ ਲਈ ਇੱਕ 'ਚਿੱਤਰ ਕੰਪਨੀ' ਖੋਲਣ੍ਹ ਦਾ ਮਨ ਬਣਾਇਆ। ਇਸ ਕੰਮ ਲਈ ਆਪ ਨੇ ਕਲਕੱਤੇ ਜਾ ਕੇ ਪਹਿਲਾਂ ਡਿਜ਼ਾਇਨ ਅਤੇ ਬਲਾਕ ਆਦਿ ਬਣਾਉਣ ਦਾ ਪੂਰਾ ਕੰਮ ਸਿੱਖਿਆ ਅਤੇ ਫਿਰ ਸਿੱਖ ਸ਼ਹੀਦਾਂ ਦੀਆਂ ਤਸਵੀਰਾਂ ਬਣਾ ਕੇ ਵੇਚਣੀਆਂ ਸ਼ੁਰੂ

ਕਰ ਦਿੱਤੀਆਂ। ਕੁਝ ਸਮੇਂ ਬਾਅਦ ਇਸ ਕੰਮ ਵਿਚ ਵੀ ਆਪ ਦੀ ਰੁਚੀ ਨਾ ਬਣ ਸਕੀ।

ਫਿਰ ਆਪ ਨੇ ਨਵੀਨ ਢੰਗ ਨਾਲ ਖ਼ੇਤੀ ਕਰਨ ਦਾ ਵਿਚਾਰ ਬਣਾਇਆ। ਪਿੰਡ ਪਤਾਰਸੀ (ਪਟਿਆਲਾ) ਵਿਚ ਜ਼ਮੀਨ ਖ਼ਰੀਦ ਕੇ ਖੇਤੀ ਕਰਨੀ ਸ਼ੁਰੂ ਕਰ ਦਿੱਤੀ। ਇੱਥੇ ਉਨ੍ਹਾਂ ਦੀ ਇੱਕ ਅੱਖ ਵੀ ਚਲੀ ਗਈ। ਆਪ ਊਠ 'ਤੇ ਚੜ੍ਹ ਕੇ ਕਿਤੇ ਜਾ ਰਹੇ ਸਨ ਤਾਂ ਖੱਬੀ ਅੱਖ਼ ਵਿਚ ਕਿੱਕਰ ਦਾ ਕੰਡਾ ਚੁਭ ਗਿਆ। ਡਾਕਟਰਾਂ ਨੇ ਅੱਖ 'ਤੇ ਪੱਟੀ ਬੰਨ੍ਹ ਕੇ ਕੁਝ ਦਿਨ ਪੜ੍ਹਨ-ਲਿਖਣ ਦਾ ਕੰਮ ਬਿਲਕੁਲ ਬੰਦ ਕਰਨ ਲਈ ਕਿਹਾ, ਪਰ ਉਨ੍ਹਾਂ ਦਿਨਾਂ ਵਿਚ ਆਪ ਨੂੰ ਕੋਈ ਦੁਰਲੱਭ ਪੁਸਤਕ ਪ੍ਰਾਪਤ ਹੋਈ ਤਾਂ ਆਪ ਪੜ੍ਹਨ ਦਾ ਲੋਭ ਤਿਆਗ ਨਾ ਸਕੇ। ਨਤੀਜਨ ਆਪ ਦੀ ਇੱਕ ਅੱਖ ਸਦਾ ਲਈ ਚਲੀ ਗਈ।

ਸ. ਭੁਪਿਦਰ ਸਿੰਘ (ਗਰੋਵਰ) ਲਿਖਦੇ ਹਨ, "ਖੇਤੀ ਦੇ ਕੰਮ ਵਿਚ ਉਨ੍ਹਾਂ ਨੂੰ ਸ਼ੁਰੂ ਤੋਂ ਹੀ ਕਾਫ਼ੀ ਦਿਲਚਸਪੀ ਸੀ। ਇਸ ਸਬੰਧੀ ਉਨ੍ਹਾਂ ਨੇ ਕਾਫ਼ੀ ਪੁਸਤਕਾਂ ਵੀ ਪੜ੍ਹੀਆਂ ਹੋਈਆਂ ਸਨ। ਕੁਝ ਚਿਰ ਮਗਰੋਂ ਉਨ੍ਹਾਂ ਨੂੰ ਨੈਨੀਤਾਲ, ਉੱਤਰ ਪ੍ਰਦੇਸ਼ (ਹੁਣ ਉਤਰਾਖੰਡ) ਵਿਚ ਜ਼ਮੀਨ ਬਾਰੇ ਪਤਾ ਲੱਗਿਆ। ਉਨ੍ਹਾਂ ਨੇ ਉੱਥੇ ਤਿੰਨ ਹਜ਼ਾਰ ਵਿੱਘੇ ਜ਼ਮੀਨ ਖ਼ਰੀਦ ਕੇ ਵੱਡੇ ਪੱਧਰ 'ਤੇ ਕੰਮ ਸ਼ੁਰੂ ਕੀਤਾ। ਬਾਹਰੋਂ ਮਸ਼ੀਨਾਂ ਮੰਗਵਾਈਆਂ ਅਤੇ ਸਾਰੇ ਖੇਤ ਨੂੰ ਲੋਹੇ ਦੀਆਂ ਤਾਰਾਂ ਨਾਲ ਵਲਿਆ। ਉਸ ਸਮੇਂ ਉਨ੍ਹਾਂ ਨੇ 'ਨਿਆਂ ਗਾਉਂ' ਵਿਚ ਆਪਣੀ ਰਿਹਾਇਸ਼ ਰੱਖੀ।"[੭]

ਸਰਦਾਰ ਕਰਮ ਸਿੰਘ ਨੇ ਖੇਤੀ ਦੇ ਕੰਮ ਵਿਚ ਭਰਪੂਰ ਮਿਹਨਤ ਕੀਤੀ। ਇਸ ਕੰਮ ਵਿੱਚੋਂ ਆਪ ਨੂੰ ਜਿੰਨਾ ਵੀ ਵਿਹਲਾ ਸਮਾਂ ਮਿਲਦਾ ਉਹ ਆਪ ਸਾਰਾ ਪੜ੍ਹਨ-ਲਿਖਣ ਵਿਚ ਹੀ ਖਰਚ ਕਰਦੇ। ਆਪ ਨੇ ਪ੍ਰਮੁੱਖ ਤੌਰ 'ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਤੋਂ ਲੈ ਕੇ ਮਾਹਾਰਾਜਾ ਰਣਜੀਤ ਸਿੰਘ ਤਕ ਦਾ ਸਮਾਂ ਆਪਣੇ ਖੋਜ-ਕਾਰਜਾਂ ਲਈ ਚੁਣਿਆ ਸੀ। ਆਪਣੇ ਖੋਜ ਦੌਰਿਆਂ, ਦੁਰਲੱਭ ਪੁਸਤਕਾਂ ਦੇ ਅਧਿਐਨ, ਹੱਥ-ਲਿਖਤਾਂ ਅਤੇ ਪੁੱਛ-ਪੜਤਾਲ ਰਾਹੀਂ ਆਪ ਨੇ ਬਹੁਤ ਸਾਰਾ ਇਤਿਹਾਸਿਕ ਮਸਾਲਾ ਇਕੱਠਾ ਕਰ ਲਿਆ ਸੀ। ਸ਼ਾਇਦ ਹੀ ਕੋਈ ਲਾਇਬ੍ਰੇਰੀ ਅਜਿਹੀ ਹੋਵੇ ਜਿੱਥੇ ਆਪ ਨਾ ਗਏ ਹੋਣ। ਪੰਜਾਬ ਪਬਲਿਕ ਲਾਇਬ੍ਰੇਰੀ, ਪਟਿਆਲਾ, ਬਦਾਯੂੰ, ਦਰਭੰਗਾ, ਅਲੀਗੜ੍ਹ, ਕਲਕੱਤਾ, ਤੋਂ ਇਲਾਵਾ ਏਸ਼ੀਆਟਿਕ ਲਾਇਬ੍ਰੇਰੀ ਵਿਚ ਜਾ ਕੇ ਵੀ ਆਪ ਨੇ ਸਿੱਖ ਰਾਜ ਨਾਲ ਸੰਬੰਧਿਤ ਪੁਸਤਕਾਂ ਨੂੰ ਵਾਚ ਕੇ ਨੋਟ ਤਿਆਰ ਕੀਤੇ। ਅਠਾਰ੍ਹਵੀਂ ਸਦੀ ਦਾ ਸਿੱਖ ਇਤਿਹਾਸ ਬੜੀਆਂ ਕੁਰਬਾਨੀਆਂ ਭਰਿਆ ਸੀ, ਪਰ ਕਿਸੇ ਵੀ ਵਿਦਵਾਨ ਨੇ ਇਸ ਸਮੇਂ ਦਾ ਇਤਿਹਾਸ ਲੜੀਵਾਰ ਨਹੀਂ ਲਿਖਿਆ ਸੀ। ਇਸ ਸਮੇਂ ਦਾ ਸਟੀਕ ਤੇ ਲੜੀਵਾਰ ਇਤਿਹਾਸ ਪੰਜਾਬ ਅਤੇ ਖ਼ਾਸ ਕਰਕੇ ਸਿੱਖ ਕੌਮ ਦੀ ਚੜਦੀ ਕਲਾ ਅਤੇ ਭਵਿੱਖ ਲਈ ਚਾਨਣ-ਮੁਨਾਰਾ ਸੀ। ਸਰਦਾਰ ਕਰਮ ਸਿੰਘ ਜੀ ਨੇ ਕਾਫ਼ੀ ਹੱਦ ਤਕ ਇਤਿਹਾਸ ਵਿਚ ਪਈਆਂ ਗੁੰਝਲਾਂ ਖੋਲ੍ਹ ਲਈਆਂ ਸਨ। ਆਪ ਨੇ ੧੩-੧੪ ਕਾਪੀਆਂ ਫੁੱਟ ਨੋਟਾਂ ਦੀਆਂ ਭਰ ਲਈਆਂ ਸਨ ਤੇ ਆਪ ਦੀ ਯਾਦ ਸ਼ਕਤੀ ਵੀ ਬੜੀ ਕਮਾਲ ਦੀ ਸੀ। ਕਿਸੇ ਵੀ ਕਿਤਾਬ

ਨੂੰ ਇੱਕੋ ਵਾਰ ਪੜ੍ਹਨ 'ਤੇ ਆਪ ਨੂੰ ਯਾਦ ਹੋ ਜਾਂਦੀ ਸੀ। ਆਪ ਦੀ ਇੱਛਾ ਬ੍ਰਿਟਿਸ਼ ਮਿਊਜ਼ੀਅਮ ਲੰਡਨ ਵਿਚ ਵੀ ਜਾ ਕੇ ਖੋਜ ਕਰਨ ਦੀ ਸੀ। ਬਹੁਤ ਸਾਰੀਆਂ ਦੁਰਲੱਭ ਪੁਸਤਕਾਂ ਹਜ਼ਾਰਾਂ ਰੁਪਏ ਖਰਚ ਕੇ ਆਪ ਨੇ ਇਕੱਠੀਆਂ ਕੀਤੀਆਂ। ਸੈਂਕੜੇ ਕਿਤਾਬਾਂ ਦੀਆਂ ਨਕਲਾਂ ਲੈ ਕੇ ਆਏ। ਆਪ ਦਾ ਇਰਾਦਾ ਸੀ ਕਿ ਦੋ-ਤਿੰਨ ਸਾਲ ਖੇਤੀ ਦੇ ਕੰਮ ਵਿਚ ਚੋਖੀ ਮਿਹਨਤ ਕਰ ਕੇ ਉਸ ਨੂੰ ਪੱਕੇ ਪੈਰੀਂ ਕਰ ਦਿਆਂ, ਫਿਰ ਜਦੋਂ ਨੈਨੀਤਾਲ ਜਾਂ ਕਿਤੇ ਹੋਰ ਡੇਰਾ ਲਾ ਕੇ ਬੈਠਾਂਗਾ ਤਾਂ ਸਾਲ ਛੇ ਮਹੀਨੇ ਵਿਚ ਹੀ ਸਾਰਾ ਇਤਿਹਾਸ ਲੜੀਵਾਰ ਲਿਖ ਲਵਾਂਗਾ।

ਤਪਦਿਕ ਦਾ ਹਮਲਾ: ਸਰਦਾਰ ਕਰਮ ਸਿੰਘ ਦੇ ਜੀਵਨ ਦਾ ਇੱਕੋ-ਇੱਕ ਮਕਸਦ ਇਤਿਹਾਸ ਦੀ ਪ੍ਰਮਾਣਿਕ ਖੋਜ ਕਰਨਾ ਸੀ। ਬਾਕੀ ਸਾਰੇ ਕਾਰਜ ਤਾਂ ਉਹ ਜੀਵਨ ਲਈ ਗੁਜ਼ਾਰਾ ਮਾਤਰ ਕਰਨਾ ਚਾਹੁੰਦੇ ਸਨ, ਪਰ ਆਪ ਖੋਜ ਅਤੇ ਅਧਿਐਨ ਦੇ ਕਾਰਜ ਵਿਚ ਏਨਾ ਡੁੱਬ ਜਾਂਦੇ ਸਨ ਕਿ ਆਪ ਨੂੰ ਆਪਣੀ ਸਿਹਤ ਦੀ ਰਤਾ ਵੀ ਪਰਵਾਹ ਨਹੀਂ ਰਹਿੰਦੀ ਸੀ। ਆਪ ਨੇ ਬੇ-ਅਰਾਮੀ ਵਿਚ ਰਹਿ ਕੇ ਵੀ ਖੋਜ-ਕਾਰਜਾਂ ਨੂੰ ਨਿਰਵਿਘਨ ਜਾਰੀ ਰੱਖਿਆ।

ਆਪ ਉੱਤੇ ਤਪਦਿਕ ਨੇ ਹਮਲਾ ਕਰ ਦਿੱਤਾ। ਆਪ ਖ਼ੁਦ ਦਵਾਈਆਂ ਦੇ ਜਾਣੂ ਸਨ, ਇਸ ਲਈ ਕੁਝ ਸਮਾਂ ਬਿਮਾਰੀ ਨੂੰ ਕੰਟਰੋਲ ਵਿਚ ਕਰ ਲਿਆ। ਉਸ ਸਮੇਂ ਆਪ ਦੇ ਇਤਿਹਾਸਿਕ ਲੇਖ 'ਫੁਲਵਾੜੀ' ਵਿਚ ਛਪਦੇ ਸਨ। ਸ. ਹੀਰਾ ਸਿੰਘ ਦਰਦ ਨੇ ਆਪ ਨੂੰ ਕੁਝ ਸਮਾਂ ਪੜ੍ਹਨਾ-ਲਿਖਣਾ ਛੱਡ ਕੇ ਸਿਹਤ ਦੀ ਫ਼ਿਕਰ ਕਰਨ ਅਤੇ ਆਰਾਮ ਦੀ ਸਲਾਹ ਦਿੱਤੀ, ਪਰ ਆਪ ਨੇ ਪੜ੍ਹਨਾ-ਲਿਖਣਾ ਫਿਰ ਵੀ ਜਾਰੀ ਰੱਖਿਆ।

ਅਕਾਲ ਚਲਾਣਾ: ਸਰਦਾਰ ਕਰਮ ਸਿੰਘ ਜੀ ਨੂੰ ਪੜ੍ਹਨ-ਲਿਖਣ ਦਾ ਸ਼ੌਂਕ ਏਨਾ ਸੀ ਕਿ ਆਪ ਅਕਸਰ ਸਿਹਤ ਵੱਲੋਂ ਲਾਪ੍ਰਵਾਹੀ ਕਰ ਜਾਂਦੇ ਸਨ। ਨੈਨੀਤਲ ਵਿਚ ਜਿੱਥੇ ਆਪ ਦੀ ਰਿਹਾਇਸ਼ ਸੀ, ਉੱਥੇ ਮੱਛਰਾਂ ਦੀ ਬਹੁਤ ਭਰਮਾਰ ਸੀ। ਅਗਸਤ ੧੯੩੦ ਈ. ਵਿਚ ਆਪ ਨੂੰ ਮਲੇਰੀਆ ਹੋ ਗਿਆ। ਕੁਝ ਦਿਨਾਂ ਬਾਅਦ ਨਾਲ ਹੀ ਨਮੂਨੀਆ ਦਾ ਹਮਲਾ ਵੀ ਹੋ ਗਿਆ। ਆਪ ਦੇ ਸ਼ੁਭ-ਚਿੰਤਕਾਂ ਨੇ ਪਹਿਲਾਂ ਤਾਂ ਇਲਾਜ ਲਈ ਉੱਥੇ ਹੀ ਦਵਾਈਆਂ ਭੇਜੀਆਂ, ਪਰ ਜਦੋਂ ਬਿਮਾਰੀ ਲਗਾਤਾਰ ਵਧਦੀ ਹੀ ਗਈ ਤਾਂ ਆਪ ਨੂੰ ਤਰਨ ਤਾਰਨ ਲਿਆਂਦਾ ਗਿਆ। ਆਪ ਦੇ ਇਲਾਜ ਲਈ ਪੂਰੀ ਵਾਹ ਲਾਈ, ਗਈ ਪਰ ਆਪ ਦੀ ਸਿਹਤ ਨਿਰੰਤਰ ਡਿੱਗਦੀ ਗਈ। ਅਖੀਰ ੧੦ ਸਤੰਬਰ, ੧੯੩੦ ਈ. ਨੂੰ ਸ਼ਾਮ ਦੇ ਸਾਢੇ ਪੰਜ ਵਜੇ ਆਪ ਸਦਾ ਲਈ ਅੱਖਾਂ ਮੀਟ ਗਏ। ਤਰਨ ਤਾਰਨ ਵਿਚ ਹੀ ਆਪ ਦਾ ਅੰਤਮ ਸਸਕਾਰ ਕੀਤਾ ਗਿਆ। ਆਪ ਦੇ ਅਚਨਚੇਤ ਵਿਛੜ ਜਾਣ ਨਾਲ ਪੰਥਕ-ਆਗੂਆਂ, ਸਿੱਖੀ-ਹਿਤੈਸ਼ੀਆਂ ਤੇ ਵਿਦਵਾਨਾਂ ਨੂੰ ਗਹਿਰਾ ਧੱਕਾ ਲੱਗਿਆ। ਆਪ ਦੇ ਜਾਣ ਨਾਲ ਹੀ ਬਹੁਮੁੱਲਾ ਇਤਿਹਾਸਿਕ ਖ਼ਜ਼ਾਨਾ ਵੀ ਲੁੱਟਿਆ ਗਿਆ। ਸ. ਪਿਆਰਾ ਸਿੰਘ ਪਦਮ ਨੇ ਸਰਦਾਰ ਕਰਮ ਸਿੰਘ ਬਾਰੇ ਆਪਣੀ ਕਿਤਾਬ 'ਕਲਮ ਦੇ ਧਨੀ' ਵਿਚ ਲਿਖਿਆ ਹੈ,

"ਸ. ਕਰਮ ਸਿੰਘ ਜਿਹੋ-ਜਿਹੇ ਖੋਜੀ ਵਿਦਵਾਨ ਤੇ ਇਰਾਦੇ ਦੇ ਬਲਵਾਨ ਉੱਦਮੀ ਪੁਰਸ਼ ਸਨ, ਉਹੋ ਜਿਹਾ ਉਦਾਰ ਸਹਾਇਕ ਧਨਵਾਨ ਉਨ੍ਹਾਂ ਨੂੰ ਨਹੀਂ ਮਿਲਿਆ ਅਤੇ ਨਾ ਹੀ ਕਿਸੇ ਖ਼ਾਸ ਸੰਸਥਾ ਨੇ ਪੱਲਾ ਫੜਿਆ। ਆਰਥਿਕ ਮਜਬੂਰੀਆਂ ਕਾਰਨ ਉਨ੍ਹਾਂ ਨੂੰ ਸਰਗੋਧੇ ਵੈਦਗੀ ਦੀ ਦੁਕਾਨ 'ਸੰਨਿਆਸੀ ਆਸ਼ਰਮ' ਖੋਲਣੀ ਪਈ। ਕਿੱਥੇ ਦਵਾਈਆਂ ਦੀਆਂ ਰਗੜਾਈਆਂ ਤੇ ਕਿੱਥੇ ਕਿਤਾਬਾਂ ਦੀਆਂ ਲਿਖਾਈਆਂ। ਇਸੇ ਤਰ੍ਹਾਂ ਇੱਕ ਵਾਰ ਉਨ੍ਹਾਂ 'ਚਿਤ੍ਰ ਪ੍ਰਕਾਸ਼ਕ ਕੰਪਨੀ' ਵੀ ਬਣਾਈ ਤੇ ਤਸਵੀਰਾਂ ਛਾਪ ਕੇ ਵੇਚਣ ਲੱਗੇ। ਅਖ਼ੀਰ ਅੱਕ ਕੇ ਖੇਤੀਬਾੜੀ ਦਾ ਕਿੱਤਾ ਅਪਣਾਇਆ। ਪਰ ਉਹ ਵੀ ਆਪ ਜੈਸੇ ਮਲੂਕ, ਆਲਮ-ਫਾਜ਼ਲ ਨੂੰ ਕਿਵੇਂ ਰਾਸ ਆ ਸਕਦਾ ਸੀ, ਮਿੱਟੀ ਨਾਲ ਘੋਲ ਤੇ ਕਿਤਾਬਾਂ ਨਾਲ ਚੋਹਲ, ਵੱਖ-ਵੱਖ ਮਿਜ਼ਾਜ਼ ਦੀ ਮੰਗ ਕਰਦੇ ਹਨ। ਇਉਂ ਸੰਕਟਾਂ ਨਾਲ ਘੁਲਦੇ-ਘੁਲਦੇ ਉਹ ਆਪਣੀ ਜਾਨ ਦੀ ਅਹੂਤੀ ਦੇ ਗਏ।"[੮]

ਸਰਦਾਰ ਕਰਮ ਸਿੰਘ ਦੇ ਅਕਾਲ ਚਲਾਣੇ 'ਤੇ ਹੀਰਾ ਸਿੰਘ ਦਰਦ ਨੇ 'ਫੁਲਵਾੜੀ' ਦਾ ਇੱਕ ਪੂਰਾ ਅੰਕ ਉਨ੍ਹਾਂ ਨੂੰ ਸ਼ਰਧਾਂਜਲੀ ਵਜੋਂ ਭੇਂਟ ਕੀਤਾ ਸੀ, ਜਿਸ ਵਿਚ ਉੱਘੇ ਪੰਥਕ-ਆਗੂਆਂ, ਸਮਕਾਲੀ ਵਿਦਵਾਨਾਂ, ਇਤਿਹਾਸਕਾਰਾਂ, ਅਤੇ ਅਧਿਆਪਕਾਂ ਦੇ ਲੇਖ ਸ਼ਾਮਲ ਕੀਤੇ ਗਏ ਸਨ। ਇੱਕ ਲੇਖ ਵਿਚ ਸੰਤ ਜਵਾਲਾ ਸਿੰਘ ਨੇ ਕਰਮ ਸਿੰਘ ਬਾਰੇ ਲਿਖਿਆ ਸੀ ਕਿ, "ਮੈਂ ਆਪਣੀ ਸਾਰੀ ਉਮਰ ਦੇ ਇਤਿਹਾਸਿਕ ਤਜ਼ਰਬੇ ਦੇ ਆਧਾਰ 'ਤੇ ਦਾਹਵਾ ਕਰਦਾ ਹਾਂ ਕਿ ਸਰਦਾਰ ਕਰਮ ਸਿੰਘ ਜੀ ਦਾ ਦਰਜਾ ਸੰਸਾਰ ਦੇ ਉੱਚ ਦਰਜੇ ਦੇ ਇਤਿਹਾਸਕਾਰਾਂ ਦੇ ਬਰਾਬਰ ਸੀ, ਪਰ ਬਦਕਿਸਮਤੀ ਨਾਲ ਉਹ ਸਿੱਖਾਂ ਜੈਸੀ ਬੇਕਦਰੀ ਕੌਮ ਵਿਚ ਪੈਦਾ ਹੋਏ। ਜੇ ਉਹ ਕਿਸੇ ਗੁਣ ਗ੍ਰਾਹਕ ਕੌਮ ਵਿਚ ਜਨਮ ਲੈਂਦੇ ਤਾਂ ਅੱਜ ਉਨ੍ਹਾਂ ਦਾ ਨਾਂ ਸੂਰਜ ਵਾਂਗ ਚਮਕਦਾ ਹੁੰਦਾ, ਅਰ ਉਨ੍ਹਾਂ ਦੀ ਮੌਤ ਤੋਂ ਬਾਅਦ ਉਨ੍ਹਾਂ ਦੀਆਂ ਯਾਦਗਾਰਾਂ ਕਾਇਮ ਕੀਤੀਆਂ ਜਾਂਦੀਆਂ।"[੯]

ਰਚਨਾ ਸੰਸਾਰ: ਸਰਦਾਰ ਕਰਮ ਸਿੰਘ ਜੀ ਨੇ ਆਪਣਾ ਕੁੱਲ ਜੀਵਨ ਲਾ ਦਿੱਤਾ। ਇਤਿਹਾਸ ਨੂੰ ਤੱਥਾਂ ਦੇ ਆਧਾਰ 'ਤੇ ਨਵੀਨ ਵਿਗਿਆਨਕ ਢੰਗ ਨਾਲ ਖੋਜਣ ਤੇ ਲਿਖਣ ਦਾ ਸਿਹਰਾ ਆਪ ਦੇ ਸਿਰ ਸਦਾ ਲਈ ਸਜਿਆ ਰਹੇਗਾ। ਆਪ ਨੇ ਪ੍ਰੈਕਟੀਕਲ ਤਰੀਕੇ ਨਾਲ ਇਤਿਹਾਸ ਵਿਚ ਪਏ ਖੱਪਿਆਂ ਅਤੇ ਊਣਤਾਈਆਂ ਨੂੰ ਦੂਰ ਕਰਨ ਦਾ ਸਿਰਤੋੜ ਯਤਨ ਕੀਤਾ। ਆਪ ਨੇ ਲਾਇਬ੍ਰੇਰੀਆਂ ਵਿਚ ਘੁੰਮ-ਘੁੰਮ ਕੇ ਅਤੇ ਸਿੱਖ ਰਾਜ ਸਮੇਂ ਦੇ ਜ਼ਿੰਦਾ ਬਿਰਧਾਂ (ਬਜ਼ੁਰਗਾਂ) ਕੋਲ ਜਾ-ਜਾ ਕੇ ਜਿੰਨਾ ਇਤਿਹਾਸਿਕ ਮਸਾਲਾ ਇਕੱਠਾ ਕੀਤਾ ਸੀ ਅਤੇ ਕੌਮ ਨੂੰ ਆਪ ਤੋਂ ਜਿੰਨੀਆਂ ਆਸਾਂ ਸਨ, ਆਪ ਦੀ ਬੇਵਕਤੀ ਮੌਤ ਕਾਰਨ ਬਹੁਤ ਥੋੜੀਆਂ ਪੁਸਤਕਾਂ ਆਪ ਕੌਮ ਦੀ ਝੋਲੀ ਪਾ ਸਕੇ, ਪਰ ਫਿਰ ਵੀ ਆਪ ਜੋ ਖ਼ਜ਼ਾਨਾ ਕੌਮ ਲਈ ਛੱਡ ਗਏ ਹਨ, ਉਹ ਯੁੱਗਾਂ-ਯੁੱਗਾਂ ਤਕ ਕੌਮ ਲਈ ਬਹੁਤ ਕੀਮਤੀ ਹੈ। ਆਪ ਦੁਆਰਾ ਲਿਖੇ ਬਹੁਤ ਸਾਰੇ ਖਰੜਿਆਂ, ਇਤਿਹਾਸਿਕ ਲੇਖਾਂ ਤੋਂ ਇਲਾਵਾ ਆਪ ਦੀਆਂ ਜੋ ਪੁਸਤਕਾਂ ਪ੍ਰਕਾਸ਼ਿਤ ਹੋਈਆਂ, ਉਹ ਹਨ— 'ਬੰਦਾ ਬਹਾਦਰ', 'ਕੱਤਕ ਕਿ ਵਿਸਾਖ',

'ਜੀਵਨ ਹਰਨਾਮ ਕੌਰ', 'ਜੀਵਨ ਸਦਾ ਕੌਰ', 'ਬੰਦਾ ਕੌਣ ਥਾ'(ਉਰਦੂ), 'ਮਹਾਰਾਜਾ ਆਲਾ ਸਿੰਘ', 'ਗੁਰਪੁਰਬ ਨਿਰਣੈ', 'ਅਮਰ ਖ਼ਾਲਸਾ', ' ਗੁਰ ਗਾਥਾ'।

ਪਟਿਆਲਾ ਰਹਿੰਦਿਆਂ ਆਪ ਨੇ ਸਕੂਲਾਂ ਲਈ ਬਹੁਤ ਸਾਰੀਆਂ ਪਾਠ-ਪੁਸਤਕਾਂ ਵੀ ਲਿਖੀਆਂ। ਕਈ ਇਤਿਹਾਸਿਕ ਲੇਖ, ਬਿਰਧਾਂ ਦੇ ਬਿਆਨ ਤੇ ਕਾਜ਼ੀ ਨੂਰ ਮੁਹੰਮਦ ਦੇ ਜੰਗਨਾਮੇ ਸਬੰਧੀ ਲਿਖੇ ਲੇਖ ਉਸ ਸਮੇਂ 'ਫੁਲਵਾੜੀ' ਵਿਚ ਪ੍ਰਕਾਸ਼ਿਤ ਹੁੰਦੇ ਰਹੇ ਹਨ।

ਗ੍ਰਿਹਸਥੀ ਜੀਵਨ: ਸ. ਹੀਰਾ ਸਿੰਘ ਦਰਦ ਨੇ ਲਿਖਿਆ ਹੈ ਕਿ ਆਪ ਦਾ ਵਿਆਹ ਕਾਲਜ ਪੜ੍ਹਦਿਆਂ ਵੀਹ-ਬਾਈ ਵਰ੍ਹਿਆਂ ਦੀ ਉਮਰ ਵਿਚ ਹੀ ਹੋ ਗਿਆ ਸੀ। ਆਪ ਦੇ ਘਰ ਚਾਰ ਪੁੱਤਰਾਂ ਦਾ ਜਨਮ ਹੋਇਆ। ਆਪ ਦੀ ਪਤਨੀ ਆਪ ਤੋਂ ਪਹਿਲਾਂ ਹੀ ਅਕਾਲ ਚਲਾਣਾ ਕਰ ਗਈ ਸੀ।

ਸਰਦਾਰ ਕਰਮ ਸਿੰਘ ਜੀ ਨੂੰ ਕੌਮ ਦੀ ਚੜ੍ਹਦੀ ਕਲਾ ਅਤੇ ਸਦੀਵੀ ਨਵੀਨਤਾ ਲਈ ਇਤਿਹਾਸ ਦੀ ਮਹਾਨਤਾ ਦਾ ਜਿੰਨਾ ਗਿਆਨ ਹਾਸਲ ਸੀ, ਉਸ ਤੋਂ ਅਸੀਂ ਵਾਂਝੇ ਰਹਿ ਗਏ ਹਾਂ, ਪਰ ਆਪ ਦਾ ਜੀਵਨ ਇਤਿਹਾਸ ਖੋਜ ਦੀ ਪ੍ਰੇਰਨਾ ਦੇਣ ਲਈ ਸਦਾ ਇੱਕ ਮਿਸਾਲ ਰਹੇਗਾ। ਜੇ ਇਤਿਹਾਸ ਦੀ ਖੋਜ ਪ੍ਰਤੀ ਖਿੱਚ ਰੱਖਣ ਵਾਲੇ ਨੌਜਵਾਨ ਹੁਣ ਵੀ ਮੈਦਾਨ ਵਿਚ ਨਿੱਤਰ ਕੇ ਉਨ੍ਹਾਂ ਦੇ ਦਰਸਾਏ ਮਾਰਗ 'ਤੇ ਚੱਲ ਕੇ ਪੈਰਵਾਈ ਕਰਨ ਤਾਂ ਇਸ ਪੱਖ ਤੋਂ ਪਏ ਘਾਟੇ ਬਹੁਤ ਹੱਦ ਤਕ ਪੂਰੇ ਜਾ ਸਕਦੇ ਹਨ।

ਹਵਾਲੇ:

੧. *ਫੁਲਵਾੜੀ* (ਮਾਸਕ), ਅਕਤੂਬਰ-ਨਵੰਬਰ ੧੯੩੦, ਕਰਮ ਸਿੰਘ ਅੰਕ, ਪੰਨਾ- ੧੦੬੧

੨. ਭੁਪਿੰਦਰ ਸਿੰਘ (ਗਰੋਵਰ),: *ਕਰਮ ਸਿੰਘ ਹਿਸਟੋਰੀਅਨ: ਜੀਵਨ ਤੇ ਰਚਨਾ*, ਪੰਜਾਬੀ ਯੂਨੀਵਰਸਿਟੀ ਪਟਿਆਲਾ, ਪੰਨਾ-੦੩

੩. *ਕਰਮ ਸਿੰਘ ਹਿਸਟੋਰੀਅਨ ਦੀ ਇਤਿਹਾਸਿਕ ਖੋਜ*, ਸੰਪਾਦਕ:ਹੀਰਾ ਸਿੰਘ ਦਰਦ, ਪੰਨਾ-੨੧

੪. *ਉਹੀ*, ਪੰਨਾ-੨੨

੫. ਭੁਪਿੰਦਰ ਸਿੰਘ (ਗਰੋਵਰ), : *ਕਰਮ ਸਿੰਘ ਹਿਸਟੋਰੀਅਨ: ਜੀਵਨ ਤੇ ਰਚਨਾ*, ਪੰਜਾਬੀ ਯੂਨੀਵਰਸਿਟੀ ਪਟਿਆਲਾ, ਪੰਨਾ-੦੫

੬. *ਸਿੱਖ ਧਰਮ ਵਿਸ਼ਵਕੋਸ਼*, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ।

੭. ਭੁਪਿੰਦਰ ਸਿੰਘ (ਗਰੋਵਰ), : *ਕਰਮ ਸਿੰਘ ਹਿਸਟੋਰੀਅਨ: ਜੀਵਨ ਤੇ ਰਚਨਾ*, ਪੰਜਾਬੀ ਯੂਨੀਵਰਸਿਟੀ ਪਟਿਆਲਾ, ਪੰਨਾ -੧੦

੮. ਪ੍ਰੋ. ਪਿਆਰਾ ਸਿੰਘ ਪਦਮ, *ਕਲਮ ਦੇ ਧਨੀ*, ਪੰਨਾ-੨੭੨

੯. ਭੁਪਿੰਦਰ ਸਿੰਘ (ਗਰੋਵਰ), : *ਕਰਮ ਸਿੰਘ ਹਿਸਟੋਰੀਅਨ: ਜੀਵਨ ਤੇ ਰਚਨਾ*, ਪੰਜਾਬੀ ਯੂਨੀਵਰਸਿਟੀ ਪਟਿਆਲਾ, ਪੰਨਾ- ੧੧

# ਗੁਰਬਾਣੀ ਦੀਆਂ ਰਹਿਮਤਾਂ ਤੇ ਬਰਕਤਾਂ

*-ਡਾ. ਮਨਜੀਤ ਕੌਰ**

*ਸਭ ਕਿਛੁ ਘਰ ਮਹਿ ਬਾਹਰਿ ਨਾਹੀ॥*
*ਬਾਹਰਿ ਟੋਲੈ ਸੋ ਭਰਮਿ ਭੁਲਾਹੀ॥*
*ਗੁਰ ਪਰਸਾਦੀ ਜਿਨੀ ਅੰਤਰਿ ਪਾਇਆ ਸੋ ਅੰਤਰਿ ਬਾਹਰਿ ਸੁਹੇਲਾ ਜੀਉ॥੧॥*
*ਝਿਮਿ ਝਿਮਿ ਵਰਸੈ ਅੰਮ੍ਰਿਤ ਧਾਰਾ॥*
*ਮਨੁ ਪੀਵੈ ਸੁਨਿ ਸਬਦੁ ਬੀਚਾਰਾ॥*
*ਅਨਦ ਬਿਨੋਦ ਕਰੇ ਦਿਨ ਰਾਤੀ ਸਦਾ ਸਦਾ ਹਰਿ ਕੇਲਾ ਜੀਉ॥੨॥ . . .*
*ਕਹੁ ਨਾਨਕ ਭ੍ਰਮ ਕਟੇ ਕਿਵਾੜਾ ਬਹੁੜਿ ਨ ਹੋਈਐ ਜਉਲਾ ਜੀਉ॥ (ਪੰਨਾ ੧੦੨)*

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਗੁਰਬਾਣੀ ਦੀਆਂ ਰਹਿਮਤਾਂ ਤੇ ਬਰਕਤਾਂ ਦੀ ਵਰਖਾ ਦਾ ਜ਼ਿਕਰ ਕਰਦੇ ਹੋਏ ਪਾਵਨ ਫੁਰਮਾਨ ਕਰਦੇ ਹਨ ਕਿ ਕਿਸ ਤਰ੍ਹਾਂ ਗੁਰੂ ਦੀ ਕਿਰਪਾ ਨਾਲ ਜਿਨ੍ਹਾਂ ਮਨੁੱਖਾਂ ਨੇ ਆਪਣੇ ਹਿਰਦੇ ਵਿਚ ਹੀ ਟਿਕ ਕੇ ਪਰਮੇਸ਼ਵਰ ਨੂੰ ਲੱਭ ਲਿਆ ਹੈ, ਉਹ ਅੰਤਰ-ਆਤਮੇ ਸਿਮਰਨ ਕਰਦੇ ਹੋਏ ਵੀ ਤੇ ਜਗਤ ਨਾਲ ਪ੍ਰੇਮ ਦੀ ਵਰਤੋਂ ਕਰਦੇ ਹੋਏ ਵੀ ਸਦਾ ਸੁਖੀ ਰਹਿੰਦੇ ਹਨ। ਸਾਰਾ ਆਤਮਕ ਸੁਖ ਹਿਰਦੇ ਵਿਚ ਟਿਕੇ ਰਹਿਣ ਵਿਚ ਹੈ। ਬਾਹਰ ਭਟਕਣ ਵਿਚ ਨਹੀਂ। ਜਿਹੜਾ ਮਨੁੱਖ ਬਾਹਰ ਸੁਖ ਦੀ ਭਾਲ ਕਰਦਾ ਹੈ, ਉਸ ਨੂੰ ਸੁਖ ਨਹੀਂ ਮਿਲ ਸਕਦਾ। ਅਜਿਹੇ ਬੰਦੇ ਜੀਵਨ ਮਾਰਗ ਤੋਂ ਭਟਕ ਜਾਂਦੇ ਹਨ।

ਜਿਵੇਂ ਮੱਠੀ-ਮੱਠੀ ਵਰਖਾ ਹੁੰਦੀ ਹੈ ਤੇ ਉਹ ਧਰਤੀ ਵਿਚ ਸਿੰਜਰਦੀ ਜਾਂਦੀ ਹੈ, ਠੀਕ ਇਸੇ ਤਰ੍ਹਾਂ ਆਤਮਕ ਅਡੋਲਤਾ ਦੀ ਹਾਲਤ ਵਿਚ ਨਾਮ-ਅੰਮ੍ਰਿਤ ਦੀ ਧਾਰ ਸਹਿਜੇ ਹੀ ਵਰ੍ਹਦੀ ਹੈ, ਤਾਂ ਉਦੋਂ ਮਨੁੱਖ ਦਾ ਮਨ ਗੁਰੂ ਦਾ ਸ਼ਬਦ ਸੁਣ ਕੇ, ਪ੍ਰਭੂ ਦੇ ਗੁਣਾਂ ਦੀ ਵਿਚਾਰ ਸੁਣ ਕੇ ਉਸ ਅੰਮ੍ਰਿਤ-ਧਾਰ ਨੂੰ ਪੀਂਦਾ ਜਾਂਦਾ ਹੈ। ਉਸ ਅਵਸਥਾ ਵਿਚ ਮਨ ਹਰ ਵੇਲੇ ਆਤਮਕ ਅਨੰਦ ਮਾਣਦਾ ਹੈ, ਸਦਾ ਪਰਮਾਤਮਾ ਦੇ ਮਿਲਾਪ ਦਾ ਸੁਖ ਲੈਂਦਾ ਹੈ।

ਗੁਰਬਾਣੀ ਦੀ ਬਰਕਤ ਨਾਲ ਜਨਮਾਂ-ਜਨਮਾਂਤਰਾਂ ਦਾ ਵਿੱਛੜਿਆ ਹੋਇਆ ਜੀਵ ਪ੍ਰਭੂ-ਚਰਨਾਂ ਨਾਲ ਮਿਲਾਪ ਹਾਸਲ ਕਰ ਲੈਂਦਾ ਹੈ। ਮਨੁੱਖ ਦਾ ਰੁੱਖਾ ਹੋ ਚੁੱਕਾ ਮਨ ਗੁਰੂ ਕਿਰਪਾ ਨਾਲ ਪ੍ਰੇਮ-ਰਸ ਨਾਲ ਤਰ ਹੋ ਜਾਂਦਾ ਹੈ। ਗੁਰੂ ਪਾਸੋਂ ਜਦੋਂ ਮਨੁੱਖ ਸ੍ਰੇਸ਼ਟ ਮਤਿ ਲੈਂਦਾ ਹੈ, ਤਾਂ ਪਰਮਾਤਮਾ ਦਾ ਨਾਮ ਸਿਮਰਦਾ ਹੈ। ਗੁਰੂ ਦੀ ਸ਼ਰਨ ਪਿਆਂ ਜੀਵ ਦਾ ਪਰਮਾਤਮਾ ਨਾਲ ਮਿਲਾਪ ਹੋ ਜਾਂਦਾ ਹੈ।

**2/104, Jawahar Nagar, Jaipur (Rajasthan) 302004 M: +9199297-62523*

ਜਿਵੇਂ ਨਦੀਂ ਆਦਿਕ ਦੇ ਪਾਣੀ ਦੀ ਲਹਿਰ ਉਸ ਨਦੀ ਵਿੱਚੋਂ ਉਭਰ ਕੇ ਮੁੜ ਉਸ ਪਾਣੀ ਵਿਚ ਹੀ ਰਲ ਜਾਂਦੀ ਹੈ। ਤਿਵੇਂ ਗੁਰੂ ਦੀ ਸ਼ਰਨ ਪੈ ਕੇ ਸਿਮਰਨ ਕਰਨ ਨਾਲ ਮਨੁੱਖ ਦੀ ਸੁਰਤਿ ਪ੍ਰਭੂ ਦੀ ਜੋਤ ਵਿਚ ਮਿਲੀ ਰਹਿੰਦੀ ਹੈ।

ਪਾਵਨ ਗੁਰਬਾਣੀ ਧੁਰ ਦਰਗਾਹ ਤੋਂ ਆਈ ਹੈ ਤੇ ਮਨੁੱਖ ਨੂੰ ਸਾਰੀਆਂ ਚਿੰਤਾਵਾਂ ਤੋਂ ਮੁਕਤ ਕਰਨ ਵਾਲੀ ਹੈ। ਗੁਰਬਾਣੀ ਦਾ ਸੰਦੇਸ਼ ਹੈ:

*ਧੁਰ ਕੀ ਬਾਣੀ ਆਈ॥ ਤਿਨਿ ਸਗਲੀ ਚਿੰਤ ਮਿਟਾਈ॥*
*ਦਇਆਲ ਪੁਰਖ ਮਿਹਰਵਾਨਾ॥ ਹਰਿ ਨਾਨਕ ਸਾਚੁ ਵਖਾਨਾ॥ (ਪੰਨਾ ੬੨੮)*

ਗੁਰਬਾਣੀ ਦੀਆਂ ਰਹਿਮਤਾਂ ਤੇ ਬਰਕਤਾਂ ਦੇ ਪਾਤਰ ਬਣਨ ਲਈ ਸਾਨੂੰ ਪਾਵਨ ਗੁਰਬਾਣੀ ਨੂੰ ਪ੍ਰੇਮ ਅਤੇ ਸ਼ਰਧਾ ਭਾਵਨਾ ਨਾਲ ਪੜ੍ਹ-ਸੁਣ ਕੇ ਮੰਨਣ ਦੀ ਲੋੜ ਹੈ, ਜਿਸ ਸਦਕੇ ਸਾਰੇ ਦੁੱਖ-ਦਰਿੱਦਰ ਅਤੇ ਸੰਤਾਪ ਦੂਰ ਹੋ ਜਾਂਦੇ ਹਨ ਤੇ ਹਿਰਦੇ ਘਰ ਵਿਚ ਸੁਖਾਂ ਦਾ ਪ੍ਰਵੇਸ਼ ਹੋ ਜਾਂਦਾ ਹੈ। ਗੁਰਬਾਣੀ ਦਾ ਫੁਰਮਾਨ ਹੈ:

*ਗਾਵੀਐ ਸੁਣੀਐ ਮਨਿ ਰਖੀਐ ਭਾਉ॥*
*ਦੁਖੁ ਪਰਹਰਿ ਸੁਖੁ ਘਰਿ ਲੈ ਜਾਇ॥ (ਪੰਨਾ ੨)*

ਤੀਸਰੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਜੀ ਦਾ ਪਾਵਨ ਆਦੇਸ਼ ਹੈ ਕਿ ਹੇ ਸਤਿਗੁਰੂ ਦੇ ਪਿਆਰੇ ਸਿੱਖੋ! ਆਓ, ਅਕਾਲ ਪੁਰਖੁ ਨਾਲ ਜੋੜਨ ਵਾਲੀ ਪਾਵਨ ਬਾਣੀ ਗਾਵੋ, ਇਹ ਬਾਣੀ ਸਾਰੀਆਂ ਬਾਣੀਆਂ ਨਾਲੋਂ ਉੱਤਮ ਹੈ:

*ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ॥*
*ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ॥ (ਪੰਨਾ ੯੨੦)*

ਗੁਰਬਾਣੀ ਸੁਖਾਂ ਦਾ ਅਥਾਹ ਭੰਡਾਰ ਹੈ। ਗੁਰਬਾਣੀ ਅਨੁਸਾਰ ਜੀਵਨ-ਜਾਚ ਬਣਾਉਣ ਨਾਲ ਜੀਵਨ ਅਨੰਦ-ਭਰਪੂਰ ਹੋ ਜਾਂਦਾ ਹੈ:

*ਗੁਰਬਾਣੀ ਗਾਵਹ ਭਾਈ॥*
*ਓਹ ਸਫਲ ਸਦਾ ਸੁਖਦਾਈ॥ (ਪੰਨਾ ੬੨੮)*

ਸਤਿਗੁਰ ਦੀ ਰਹਿਮਤ ਸਦਕਾ ਜਿਨ੍ਹਾਂ ਮਨੁੱਖਾਂ ਦੇ ਹਿਰਦੇ ਘਰ ਵਿਚ ਪਰਮੇਸ਼ਵਰ ਦੇ ਨਾਂ ਦਾ ਖ਼ਜ਼ਾਨਾ ਆ ਵੱਸਦਾ ਹੈ, ਗੁਰਬਾਣੀ ਦੀਆਂ ਰਹਿਮਤਾਂ ਸਦਕਾ ਉਨ੍ਹਾਂ ਦੇ ਮੁਖ ਅਕਾਲ ਪੁਰਖ— ਵਾਹਿਗੁਰੂ ਦੇ ਦਰਬਾਰ ਵਿਚ ਸਦਾ ਰੋਸ਼ਨ ਰਹਿੰਦੇ ਹਨ:

*ਜਿਨਾ ਅੰਦਰਿ ਨਾਮੁ ਨਿਧਾਨੁ ਹੈ ਗੁਰਬਾਣੀ ਵੀਚਾਰਿ॥*
*ਤਿਨ ਕੇ ਮੁਖ ਸਦ ਉਜਲੇ ਤਿਤੁ ਸਚੈ ਦਰਬਾਰਿ॥ (ਪੰਨਾ ੧੪੨੨)*

ਗੁਰਬਾਣੀ ਦੀਆਂ ਬਰਕਤਾਂ ਸਦਕਾ ਹਿਰਦਾ ਕਮਲ ਵਿਗਸਦਾ ਹੈ:

*ਅੰਮ੍ਰਿਤ ਬਾਣੀ ਤਤੁ ਹੈ ਗੁਰਮੁਖਿ ਵਸੈ ਮਨਿ ਆਇ॥*
*ਹਿਰਦੈ ਕਮਲੁ ਪਰਗਾਸਿਆ ਜੋਤੀ ਜੋਤਿ ਮਿਲਾਇ॥ (ਪੰਨਾ ੧੪੨੪)*

ਧੰਨ-ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਦਾ ਮਹਾਨ ਅਤੇ ਅਦੁੱਤੀ

ਕਾਰਜ ਸਰਬ-ਸਾਂਝੀਵਾਲਤਾ ਦੇ ਪ੍ਰੇਰਕ-ਸ਼ਾਂਤੀ ਅਤੇ ਨਿਮਰਤਾ ਦੇ ਪੁੰਜ ਸ੍ਰੀ ਗੁਰੂ ਅਰਜਨ ਦੇਵ ਜੀ ਪੰਚਮ ਪਾਤਸ਼ਾਹ ਨੇ ਕੀਤਾ। ਇਸ ਗ੍ਰੰਥ ਦੀ ਅਨਮੋਲ ਤੇ ਵਿਲੱਖਣ ਬਾਣੀ ਕਲਜੁਗੀ ਜੀਵਾਂ ਲਈ ਚਾਨਣ-ਮੁਨਾਰਾ ਹੈ। ਇਹ ਅੰਮ੍ਰਿਤ-ਮਈ ਬਾਣੀ ਸਮੁੱਚੀ ਮਨੁੱਖਤਾ ਲਈ ਨਵ-ਜੀਵਨ ਦਾ ਸੰਚਾਰ ਕਰ ਕੇ ਜੀਵਨ ਜੀਉਣ ਦੀ ਸੁਚੱਜੀ ਜਾਚ ਸਿਖਾਉਂਦੀ ਹੈ ਅਤੇ ਵਿਕਾਰਾਂ ਭਰੇ ਸੰਸਾਰ-ਸਾਗਰ ਵਿਚ ਡੁੱਬ ਰਹੀ ਮਨੁੱਖਤਾ ਨੂੰ ਜਹਾਜ਼ ਰੂਪ ਹੋ ਕੇ ਪਾਰ ਲੰਘਾਉਂਦੀ ਹੈ। ਗੁਰਬਾਣੀ ਦਾ ਫੁਰਮਾਨ ਹੈ:

*ਕਲਜੁਗਿ ਜਹਾਜੁ ਅਰਜੁਨੁ ਗੁਰੂ ਸਗਲ ਸ੍ਰਿਸ੍ਟਿ ਲਗਿ ਬਿਤਰਹੁ॥ (ਪੰਨਾ ੧੪੦੮)*

ਅਜੋਕਾ ਮਨੁੱਖ ਭੌਤਿਕ ਉੱਨਤੀ ਦੇ ਸਿਖ਼ਰ 'ਤੇ ਪਹੁੰਚ ਕੇ ਵੀ, ਸੁਖਾਂ ਦੇ ਅਪਾਰ ਸਾਧਨ ਪ੍ਰਾਪਤ ਕਰ ਕੇ ਵੀ ਮਾਨਸਿਕ ਰੂਪ ਵਿਚ ਤਨਾਅ-ਗ੍ਰਸਤ ਹੈ। ਮਾਨਸਿਕ ਅਸ਼ਾਂਤੀ ਦਾ ਕਾਰਨ ਦਰਸਾਉਂਦੇ ਹੋਏ ਗੁਰਬਾਣੀ ਦਾ ਸੰਦੇਸ਼ ਹੈ:

*ਆਹਰ ਸਭਿ ਕਰਦਾ ਫਿਰੈ ਆਹਰੁ ਇਕੁ ਨ ਹੋਇ॥*
*ਨਾਨਕ ਜਿਤੁ ਆਹਰਿ ਜਗੁ ਉਧਰੈ ਵਿਰਲਾ ਬੂਝੈ ਕੋਇ॥ (ਪੰਨਾ ੯੬੫)*

ਗੁਰਬਾਣੀ ਅਨੁਸਾਰ ਜੀਵਨ ਬਣਾ ਕੇ ਜੀਵ ਮਨ ਦੀ ਮੱਤ ਤਿਆਗ ਕੇ, ਗੁਰੂ ਦਾ ਆਸਰਾ ਭਾਲਦਾ ਹੈ। ਇਹ ਗੁਰਬਾਣੀ ਦੀਆਂ ਹੀ ਬਰਕਤਾਂ ਹਨ, ਜਿਸ ਲਈ ਮੋਹ ਬਿਨਸ ਜਾਂਦਾ ਹੈ ਤੇ ਪ੍ਰੇਮ ਦਾ ਜਜ਼ਬਾ ਪੈਦਾ ਹੁੰਦਾ ਹੈ। ਤੰਗਦਿਲੀ ਖ਼ਤਮ ਹੋ ਜਾਂਦੀ ਹੈ, ਜਿਸ ਸਦਕੇ ਪ੍ਰਭੂ ਦੀ ਨੇੜ੍ਹਤਾ ਨਸੀਬ ਹੁੰਦੀ ਹੈ:

*ਸਬਰ ਅੰਦਰਿ ਸਾਬਰੀ ਤਨੁ ਏਵੈ ਜਾਲੇਨਿ੍॥*
*ਹੋਨਿ ਨਜੀਕਿ ਖੁਦਾਇ ਦੈ ਭੇਤੁ ਨ ਕਿਸੈ ਦੇਨਿ॥*
*ਸਬਰੁ ਏਹੁ ਸੁਆਉ ਜੇ ਤੂੰ ਬੰਦਾ ਦਿੜੁ ਕਰਹਿ॥*
*ਵਧਿ ਥੀਵਹਿ ਦਰੀਆਉ ਟੁਟਿ ਨ ਥੀਵਹਿ ਵਾਹੜਾ॥ (ਪੰਨਾ ੧੩੮੪)*

ਪਰਮਾਤਮਾ ਦੇ ਨਾਮ-ਰਸ ਨਾਲ ਮਨ ਤ੍ਰਿਪਤ ਹੋ ਜਾਂਦਾ ਹੈ, ਤ੍ਰਿਸਨਾ ਬੁਝ ਜਾਂਦਾ ਹੈ। ਜਿਵੇਂ ਭਗਤ ਸ਼ੇਖ਼ ਫਰੀਦ ਜੀ ਦਾ ਬਚਨ ਹੈ ਕਿ, ਬੇਸ਼ੱਕ ਸ਼ੱਕਰ, ਖੰਡ, ਮਿਸ਼ਰੀ, ਮਾਝਾ ਦੁੱਧ, ਗੁੜ, ਸ਼ਹਿਦ ਆਦਿ ਪਦਾਰਥ ਮਿੱਠੇ ਹਨ, ਪਰ ਇਨ੍ਹਾਂ ਦੀ ਮਿਠਾਸ ਨਾਮ-ਰਸ ਤਕ ਨਹੀਂ ਪਹੁੰਚ ਸਕਦੀ, ਨਾਮ-ਰਸ ਅਨਮੋਲ ਹੈ:

*ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਉ ਮਾਂਝਾ ਦੁਧੁ॥*
*ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ॥ (ਪੰਨਾ ੧੩੭੯)*

ਗੁਰਬਾਣੀ ਦੀਆਂ ਰਹਿਮਤਾਂ ਸਦਕਾ ਜੀਵ (ਗੁਰਮੁਖ) ਬੰਦਗੀ ਦਾ ਅਹੰਕਾਰ ਨਹੀਂ ਕਰਦਾ, ਸਗੋਂ ਜ਼ੋਰ ਹੁੰਦੇ ਹੋਏ ਵੀ ਕਿਸੇ ਨਾਲ ਧੱਕਾ ਨਹੀਂ ਕਰਦਾ। ਉਹ ਕੁਝ ਦੇਣ ਜੋਗਾ ਨਾ ਵੀ ਹੋਵੇ ਤਾਂ ਆਪਣਾ ਹਿੱਸਾ ਵੰਡ ਦਿੰਦਾ ਹੈ ਤੇ ਦੂਸਰਿਆਂ ਦੀ ਭਾਵਨਾਵਾਂ ਦੀ ਕਦਰ ਕਰਦਾ ਹੈ। ਗੁਰਬਾਣੀ ਦਾ ਫੁਰਮਾਨ ਹੈ:

*ਮਤਿ ਹੋਦੀ ਹੋਇ ਇਆਣਾ॥ ਤਾਣ ਹੋਦੇ ਹੋਇ ਨਿਤਾਣਾ॥*

*ਅਣਹੋਦੇ ਆਪੁ ਵੰਡਾਏ॥ ਕੋ ਐਸਾ ਭਗਤੁ ਸਦਾਏ॥* *(ਪੰਨਾ ੧੩੮੪)*

ਅਸਲ ਵਿਚ ਗੁਰਬਾਣੀ ਦੀਆਂ ਰਹਿਮਤਾਂ ਤੇ ਬਰਕਤਾਂ ਸਦਕਾ ਜੀਵਨ ਦੀ ਕਾਇਆ-ਕਲਪ ਹੁੰਦੀ ਹੈ। ਮਨੁੱਖਾ ਸਰੀਰ ਪੰਜ ਤੱਤਾਂ ਨਾਲ ਬਣਿਆ ਹੈ ਅਤੇ ਇਸ ਪੰਜ-ਭੌਤਿਕ ਸਰੀਰਿਕ ਢਾਂਚੇ ਵਿਚ ਪਰਮਾਤਮਾ ਦੇ ਅੰਸ਼ ਆਤਮਾ ਦਾ ਵਾਸਾ ਹੈ। ਗੁਰਬਾਣੀ ਦਾ ਫੁਰਮਾਨ ਹੈ:

*ਪੰਚ ਤਤੁ ਮਿਲ ਇਹੁ ਤਨ ਕੀਆ॥* *(ਪੰਨਾ ੧੦੩੯)*

ਇਹ ਸਰੀਰ— ਹਵਾ, ਪਾਣੀ, ਅਗਨੀ, ਧਰਤੀ ਤੇ ਆਕਾਸ਼ ਦੇ ਸੰਜੋਗ ਨਾਲ ਬਣਿਆ ਹੈ ਅਤੇ ਇਸ ਸਰੀਰ ਵਿਚ ਪੰਜ ਜਜ਼ਬਾਤ ਵੀ ਹਨ। ਜੇਕਰ ਇਨ੍ਹਾਂ ਜਜ਼ਬਾਤਾਂ ਨੂੰ ਸਹੀ ਦਿਸ਼ਾ-ਨਿਰਦੇਸ਼ ਨਾ ਮਿਲੇ ਤਾਂ ਇਹ ਵਿਕਾਰਾਂ ਵਿਚ ਤਬਦੀਲ ਹੋ ਜਾਂਦੇ ਹਨ। ਇਹ ਪੰਜ ਵਿਕਾਰ ਹਨ: ਕਾਮ, ਕ੍ਰੋਧ, ਲੋਭ, ਮੋਹ ਤੇ ਅਹੰਕਾਰ। ਜੇ ਸਮੇਂ ਸਿਰ ਇਨ੍ਹਾਂ ਵਿਕਾਰਾਂ ਦੀ ਲਗਾਮ ਨਾ ਕੱਸੀ ਜਾਵੇ ਤਾਂ ਇਹ ਵਿਕਾਰ ਆਤਮਿਕ ਗੁਣਾਂ ਦੀ ਪੂੰਜੀ ਨੂੰ ਖ਼ਤਮ ਕਰ ਅਵਗੁਣਾਂ ਵਿਚ ਤਬਦੀਲ ਕਰ ਦਿੰਦੇ ਹਨ। ਇਸ ਸੰਦਰਭ ਵਿਚ ਗੁਰਬਾਣੀ ਦਾ ਪਾਵਨ ਸੰਦੇਸ਼ ਹੈ:

*ਅਵਰਿ ਪੰਚ ਹਮ ਏਕ ਜਨਾ ਕਿਉ ਰਾਖਉ ਘਰ ਬਾਰੁ ਮਨਾ॥*
*ਮਾਰਹਿ ਲੂਟਹਿ ਨੀਤ ਨੀਤ ਕਿਸੁ ਆਗੈ ਕਰੀ ਪੁਕਾਰ ਜਨਾ॥* *(ਪੰਨਾ ੧੫੫)*

ਗੁਰਬਾਣੀ ਵਿਚ ਹੀ ਸੁੰਦਰ ਜਵਾਬ ਮਿਲਦਾ ਹੈ:

*ਗੁਰਮਤਿ ਪੰਜ ਦੂਤ ਬਸਿ ਆਵਹਿ ਮਨਿ ਤਨਿ ਹਰਿ ਓਮਾਹਾ ਰਾਮ॥* *(ਪੰਨਾ ੬੯੯)*

ਸੱਚਮੁਚ ਗੁਰਬਾਣੀ ਦੀਆਂ ਰਹਿਮਤਾਂ ਤੇ ਬਰਕਤਾਂ ਨਾਲ ਹੀ ਜੀਵਨ ਰੁਪਾਂਤਰਿਤ ਹੁੰਦਾ ਹੈ ਤੇ ਇਨ੍ਹਾਂ ਵਿਕਾਰਾਂ 'ਤੇ ਜਿੱਤ ਪਾਈ ਜਾ ਸਕਦੀ ਹੈ। ਚਿੰਤਕਾਂ ਦੇ ਚਿੰਤਨ ਅਨੁਸਾਰ ਕਾਮ ਨੂੰ ਸੰਜਮ ਨਾਲ, ਕ੍ਰੋਧ ਨੂੰ ਸੂਰਬੀਰਤਾ ਨਾਲ, ਲੋਭ ਨੂੰ ਸੰਤੋਖ ਨਾਲ, ਮੋਹ ਨੂੰ ਪ੍ਰੇਮ ਨਾਲ ਅਤੇ ਅਹੰਕਾਰ ਨੂੰ ਨਿਮਰਤਾ ਨਾਲ ਜਿੱਤਿਆ ਜਾ ਸਕਦਾ ਹੈ।

ਅੰਮ੍ਰਿਤ-ਮਈ ਬਾਣੀ ਹੀ ਸਾਨੂੰ ਸਾਡੇ ਬੇਸ਼ਕੀਮਤੀ ਜੀਵਨ ਮਨੋਰਥ ਨੂੰ ਹਰ ਪਲ ਯਾਦ ਕਰਾਉਂਦੀ ਹੈ। ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਪਾਵਨ ਫੁਰਮਾਨ ਹੈ:

*ਭਈ ਪਰਾਪਤਿ ਮਾਨੁਖ ਦੇਹੁਰੀਆ॥*
*ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥*
*ਅਵਰਿ ਕਾਜ ਤੇਰੈ ਕਿਤੈ ਨ ਕਾਮ॥*
*ਮਿਲੁ ਸਾਧਸੰਗਤਿ ਭਜੁ ਕੇਵਲ ਨਾਮ॥* *(ਪੰਨਾ ੩੭੮)*

ਆਓ! ਵਾਹਿਗੁਰੂ ਦੇ ਚਰਨਾਂ ਵਿਚ ਅਰਦਾਸ ਕਰੀਏ ਕਿ ਗੁਰਬਾਣੀ ਦੇ ਆਸ਼ੇ ਅਨੁਸਾਰ ਸਾਡਾ ਜੀਵਨ ਬਣੇ। ਅੰਮ੍ਰਿਤ-ਮਈ ਬਾਣੀ ਦੀਆਂ ਰਹਿਮਤਾਂ ਤੇ ਬਰਕਤਾਂ ਨੂੰ ਸਾਰਾ ਜਗ ਮਾਣ ਸਕੇ। ■

# ਨੇੜਿਓਂ ਵੇਖਿਆ: ਸਿਰਦਾਰ ਕਪੂਰ ਸਿੰਘ

*-ਸ. ਜੈਤੇਗ ਸਿੰਘ ਅਨੰਤ**

'ਸਰਦਾਰ' ਫ਼ਾਰਸੀ ਦਾ ਸ਼ਬਦ ਹੈ। ਸਰ ਨੂੰ ਪੰਜਾਬੀ ਵਿਚ ਸਿਰ ਕਿਹਾ ਜਾਂਦਾ ਹੈ। 'ਸਰਦਾਰ' ਸ਼ਬਦ ਦੀ ਅਸਲ ਹੋਂਦ ਫ਼ਾਰਸੀ ਵਿੱਚੋਂ ਆਈ ਹੈ। ਜਦੋਂ ਸਿੰਘਾਂ ਨੇ ਮੁਗ਼ਲਾਂ ਨਾਲ ਜੰਗ, ਵਿਰੋਧ ਦਾ ਸਿਲਸਿਲਾ ਸ਼ੁਰੂ ਹੋਇਆ ਤਦ ਇਹ ਸ਼ਬਦ ਸਿੱਖਾਂ ਵਿਚ ਪ੍ਰਚਲਿਤ ਹੋ ਗਿਆ। ਇਸ ਸ਼ਬਦ ਦੀ ਵਰਤੋਂ ਭਾਈ ਗੁਰਦਾਸ ਜੀ ਨੇ ਵੀ ਕੀਤੀ ਹੈ।

ਸਿਰਦਾਰ ਕਪੂਰ ਸਿੰਘ ਨੇ ਜਦੋਂ ਇਸ ਸ਼ਬਦ ਦੀ ਵਰਤੋਂ ਸਿਰਦਾਰ ਵਜੋਂ ਕੀਤੀ ਤਾਂ ਇਸ ਸ਼ਬਦ ਦਾ ਸਿੱਖੀ ਪਰੰਪਰਾ ਵਿਚ ਆ ਕੇ ਪੰਜਾਬੀ-ਕਰਣ ਹੋ ਗਿਆ, ਡਾ. ਮੋਹਨ ਸਿੰਘ ਦੀਵਾਨਾ ਦੇ ਸ਼ਬਦਾਂ ਵਿਚ ਇਹ ਸ਼ਬਦ ਗੁਰਮੁਖਿਆਇਆ ਗਿਆ। ਇਸ ਲਈ ਇਹ 'ਸਰਦਾਰ' ਬਣ ਗਿਆ। ਇਸ ਤਰ੍ਹਾਂ ਫ਼ਾਰਸੀ ਵਿਚਲੇ 'ਸਰਦਾਰ' ਸ਼ਬਦ ਨੂੰ ਸਿਰਦਾਰ ਕਪੂਰ ਸਿੰਘ ਨੇ ਗੁਰਮੁਖੀ ਵਿਚ ਢਾਲਿਆ। ਇਹੋ ਕਾਰਨ ਹੈ ਕਿ 'ਸਿਰਦਾਰ' ਸ਼ਬਦ ਲੋਕਾਂ ਦੇ ਮੂੰਹਾਂ 'ਤੇ ਪੱਕ ਗਿਆ। ਇਸ ਲਈ ਜਦੋਂ ਸਿਰਦਾਰ ਕਪੂਰ ਸਿੰਘ 'ਸਿਰਦਾਰ' ਸ਼ਬਦ ਦੀ ਵਰਤੋਂ ਕਰਦੇ ਹਨ ਤਾਂ ਉਹ ਇਸ ਨੂੰ ਸਿੱਖੀ ਦੀ ਪਰੰਪਰਾ ਨਾਲ ਜੋੜਦੇ ਹਨ।

ਭਾਈ ਸਾਹਿਬ ਸਿਰਦਾਰ ਕਪੂਰ ਸਿੰਘ ਜੀ ਇਕ ਉੱਚ-ਕੋਟੀ ਦੇ ਵਿਦਵਾਨ ਤੇ ਚਿੰਤਕ ਸਨ। ਉਨ੍ਹਾਂ ਕੈਂਬਰਿਜ ਯੂਨੀਵਰਸਿਟੀ ਤੋਂ ਫ਼ਿਲਾਸਫ਼ੀ ਦੀ ਪੜ੍ਹਾਈ ਕੀਤੀ ਸੀ। ਉਹ ਫ਼ਾਰਸੀ, ਉਰਦੂ, ਸੰਸਕ੍ਰਿਤ ਅਤੇ ਪੰਜਾਬੀ ਦੇ ਚੋਟੀ ਦੇ ਗਿਆਤਾ ਸਨ। ਸਿਰਦਾਰ ਜੀ ਦੀ ਵਿਲੱਖਣ ਸ਼ਖ਼ਸੀਅਤ, ਕੌਮਾਂਤਰੀ ਪ੍ਰਤਿਭਾ ਦੀ ਲਖਾਇਕ ਸੀ। ਸਿਰਦਾਰ ਸਾਹਿਬ ਦਾ ਜੱਦੀ ਪਿੰਡ ਮੰਨਣ ਚੱਕ ਕਲਾਂ, ਜ਼ਿਲ੍ਹਾ ਲੁਧਿਆਣਾ ਸੀ, ਪਰ ਜ਼ਮੀਨ-ਜਾਇਦਾਦ ਦੇ ਸਬੰਧ ਵਿਚ ਆਪ ਦਾ ਪਰਵਾਰ ਚੱਕ ਨੰਬਰ ੫੩੧ ਲਾਇਲਪੁਰ ਵਿਖੇ ਟਿਕਿਆ ਹੋਇਆ ਸੀ। ਆਪ ਦਾ ਜਨਮ ਵੀ ਇਸੇ ਪਿੰਡ ਵਿਚ ੨ ਮਾਰਚ, ੧੯੦੯ ਈ. ਨੂੰ ਮਾਤਾ ਹਰਨਾਮ ਕੌਰ ਦੀ ਕੁੱਖੋਂ ਪਿਤਾ ਸ. ਦੀਦਾਰ ਸਿੰਘ ਦੇ ਘਰ ਹੋਇਆ। ਆਪ ਨੇ ਆਪਣੀ ਮੁੱਢਲੀ ਤੇ ਪ੍ਰਾਇਮਰੀ ਵਿੱਦਿਆ ਆਪਣੇ ਪਿੰਡ ਵਿੱਚੋਂ ਪ੍ਰਾਪਤ ਕੀਤੀ।

ਨੌਵੀਂ ਤੇ ਦਸਵੀਂ ਜਮਾਤ ਲਈ ਆਪ ਨੇ ਖਾਲਸਾ ਹਾਈ ਸਕੂਲ ਲਾਇਲਪੁਰ ਵਿਖੇ ਦਾਖ਼ਲਾ ਲਿਆ। ਇਸ ਸਕੂਲ ਦੇ ਹੈੱਡ ਮਾਸਟਰ- ਮਾਸਟਰ ਤਾਰਾ ਸਿੰਘ ਜੀ ਸਨ ਜੋ ਬਾਅਦ ਵਿਚ ਅਕਾਲੀ ਦਲ ਦੇ ਵਾਹਦ ਨੇਤਾ ਤੇ ਪੰਥ-ਰਤਨ ਦੇ ਨਾਂ ਨਾਲ ਜਾਣੇ ਜਾਣ ਲੱਗੇ। ਦਸਵੀਂ ਦੀ ਪ੍ਰੀਖਿਆ ਵਿਚ ਸਿਰਦਾਰ ਕਪੂਰ ਸਿੰਘ ਪੰਜਾਬ ਭਰ ਵਿੱਚੋਂ

*ਸਰੀ (ਕੈਨੇਡਾ)। ਮੋ: ੦੦੧-੭੭੮-੩੮੫-੮੧੪੧

ਪਹਿਲੇ ਸਥਾਨ 'ਤੇ ਆਏ। ਆਪ ਦੀ ਇਸ ਸ਼ਾਨਦਾਰ ਸਫ਼ਲਤਾ ਸਦਕੇ ਆਪ ਮਾਸਟਰ ਤਾਰਾ ਸਿੰਘ ਜੀ ਦੀ 'ਅੱਖ ਦਾ ਤਾਰਾ' ਬਣ ਗਏ। ਮਾਸਟਰ ਜੀ ਨਾਲ ਉਨ੍ਹਾਂ ਦੀ ਨੇੜਤਾ ਤੇ ਪਿਆਰ-ਮੁਹੱਬਤ ਦਾ ਆਲਮ ਇੱਥੋਂ ਹੀ ਸ਼ੁਰੂ ਹੋਇਆ। ਹੁਣ ਉਨ੍ਹਾਂ ਨੇ ਗੌਰਮਿੰਟ ਕਾਲਜ ਲਾਹੌਰ ਵਿਖੇ ਦਾਖ਼ਲਾ ਲੈ ਲਿਆ। ਵਿਦਿਆਰਥੀ ਜੀਵਨ ਵਿਚ ਘਰੋਂ ਮਾਇਕ ਤੌਰ 'ਤੇ ਵੀ ਹੱਥ ਤੰਗ ਹੋਣ ਕਾਰਨ ਇਨ੍ਹਾਂ ਆਪਣੀਆਂ ਛੋਟੀਆਂ ਕਲਾਸਾਂ ਦੇ ਵਿਦਿਆਰਥੀਆਂ ਨੂੰ ਥੋੜ੍ਹੀ-ਥੋੜ੍ਹੀ ਟਿਊਸ਼ਨ ਫੀਸ ਲੈ ਕੇ ਪੜ੍ਹਾਉਣ ਦਾ ਕਾਰਜ ਕੀਤਾ ਤਾਂ ਜੋ ਘਰੋਂ ਮਦਦ ਲੈਣ ਤੋਂ ਮੁਕਤ ਹੋ ਸਕਣ। ਉਨ੍ਹਾਂ ਕੈਬਰਿਜ ਯੂਨੀਵਰਸਿਟੀ ਤੋਂ ਫ਼ਿਲਾਸਫ਼ੀ ਦੀ ਪੜ੍ਹਾਈ ਕੀਤੀ ਸੀ। ਅੰਗਰੇਜ਼ਾਂ ਦੇ ਸਮੇਂ ਸਿੱਖਾਂ ਵਿਚ ਆਈ. ਸੀ. ਐਸ ਬਣਨ ਵਾਲੇ ਉਂਗਲੀਆਂ 'ਤੇ ਗਿਣੇ-ਚੁਣੇ ਪ੍ਰਮੁੱਖ ਵਿਅਕਤੀ ਸਨ, ਜਿਨ੍ਹਾਂ ਵਿਚ ਸਿਰਦਾਰ ਕਪੂਰ ਸਿੰਘ ਵੀ ਇਕ ਸਨ।

ਦੇਸ਼ ਦੀ ਵੰਡ ਤੋਂ ਪਹਿਲਾਂ ਅਤੇ ਬਾਅਦ ਵਿਚ ਅਨੇਕਾਂ ਥਾਂਵਾਂ 'ਤੇ ਡਿਪਟੀ ਕਮਿਸ਼ਨਰ ਪਦ 'ਤੇ ਬਿਰਾਜਮਾਨ ਰਹੇ। ਉਨ੍ਹਾਂ ਦੇ ਸਾਹਾਂ ਵਿਚ ਸਿੱਖੀ ਦੀ ਧੜਕਣ ਸੀ। ਉਹ ਸਿੱਖੀ ਦੀ ਆਨ ਤੇ ਸ਼ਾਨ ਅੱਗੇ ਕੋਈ ਵੀ ਸਮਝੌਤਾ ਨਹੀਂ ਸੀ ਕਰ ਸਕਦੇ। ਉਹ ਸੁਭਾਅ ਦੇ ਸਖ਼ਤ ਸਨ ਤੇ ਬੇਪਰਵਾਹ ਵੀ ਸਨ। ਇਹੋ ਕਾਰਨ ਸੀ ਕਿ ਉਨ੍ਹਾਂ ਨੇ ਪੰਜਾਬ ਦੇ ਗਵਰਨਰ ਚੰਦੂ ਲਾਲ ਤ੍ਰਿਵੇਦੀ ਦੇ ਭੇਜੇ ਸਰਕੂਲਰ ਨੂੰ ਆਪਣੇ ਪੈਰਾਂ ਦੀ ਜੁੱਤੀ ਥੱਲੇ ਰੋਂਦ ਦਿੱਤਾ। ਮਾਸਟਰ ਤਾਰਾ ਸਿੰਘ ਜੀ ਨੇ ਸਿੱਖਾਂ ਦੇ ਖ਼ਿਲਾਫ਼ ਰਚੀ ਇਸ ਵੱਡੀ ਸਾਜ਼ਿਸ਼ ਦੇ ਵਿਰੁੱਧ ਵਿਚ ਆਵਾਜ਼ ਬੁਲੰਦ ਕੀਤੀ। ਪੰਡਿਤ ਨਹਿਰੂ ਨੇ ਮਾਫ਼ੀ ਮੰਗੀ, ਪਰ ਇਹ ਮਾਫ਼ੀ ਏਡੀ ਮਹਿੰਗੀ ਪਈ ਕਿ ਸਿਰਦਾਰ ਕਪੂਰ ਸਿੰਘ ਨੂੰ ਡਿਪਟੀ ਕਮਿਸ਼ਨਰ ਦੀ ਕੁਰਸੀ ਤੋਂ ਮੁਕਤ ਕਰ ਦਿੱਤਾ ਗਿਆ। ਕਸੂਰ ਸਿਰਫ਼ ਇੰਨਾ ਸੀ ਕਿ ਉਸ ਨੇ ਸਰਕਾਰੀ ਭੇਦ ਖੁੱਲੇ ਤੌਰ 'ਤੇ ਪ੍ਰਗਟ ਕਰਨ ਦੀ ਹਿੰਮਤ ਤੇ ਦਲੇਰੀ ਵਿਖਾਈ ਸੀ।

ਸਿਰਦਾਰ ਸਾਹਿਬ ਨੂੰ ੨ ਸਤੰਬਰ, ੧੯੫੦ ਈ. ਨੂੰ ਜ਼ਬਰੀ ਨੌਕਰੀ ਤੋਂ ਬਰਖ਼ਾਸਤ ਕਰ ਦਿੱਤਾ। ਉਨ੍ਹਾਂ ਨੇ ਪੰਜਾਬ ਸਰਕਾਰ ਦੇ ਖ਼ਿਲਾਫ਼ ਪੰਜਾਬ ਹਾਈ ਕੋਰਟ ਵਿਚ ਕੇਸ ਦਾਇਰ ਕੀਤਾ। ਕਾਫ਼ੀ ਲੰਮਾ ਸਮਾਂ ਕੇਸ ਚੱਲਿਆ, ਪਰ ਅਦਾਲਤੀ ਫ਼ੈਸਲੇ ਨੇ ਸਿਰਦਾਰ ਸਾਹਿਬ ਨੂੰ ਇਨਸਾਫ ਨਹੀਂ ਦਿੱਤਾ। ਉਨ੍ਹਾਂ ਦਿਨਾਂ ਵਿਚ ਸਿਰਦਾਰ ਸਾਹਿਬ ਪੰਜਾਬ ਦੀ ਰਾਜਧਾਨੀ ਸ਼ਿਮਲਾ ਵਿਖੇ ਨਿਵਾਸ ਕਰਦੇ ਸਨ। ਉਨ੍ਹਾਂ ਦੇ ਦਿਲ ਵਿਚ ਗੁਰਦੁਆਰਾ ਸੁਧਾਰ ਲਹਿਰ ਦੇ ਮੋਢੀ ਤੇ ਦੇਸ਼ ਦੀ ਅਜ਼ਾਦੀ ਦੇ ਮਹਾਨ ਸੰਗਰਾਮੀਏ ਭਾਈ ਸਾਹਿਬ ਰਣਧੀਰ ਸਿੰਘ ਜੀ ਪ੍ਰਤੀ ਅਥਾਹ ਸ਼ਰਧਾ ਤੇ ਸਤਿਕਾਰ ਸੀ। ਇਕ ਦਿਨ ਸਿਰਦਾਰ ਸਾਹਿਬ ਭਾਈ ਸਾਹਿਬ ਰਣਧੀਰ ਸਿੰਘ ਜੀ ਦੇ ਤਪੋਬਨ ਕੁਮਾਰ ਹੱਟੀ, ਸੋਲਨ ਹਿਲਜ਼ ਪੁੱਜ ਗਏ। ਭਾਈ ਸਾਹਿਬ ਰਣਧੀਰ ਸਿੰਘ ਆਰਾਮ ਕੁਰਸੀ 'ਤੇ ਬਿਰਾਜੇ ਹੋਏ ਸਨ। ਦੋਹਾਂ ਦੀ ਫਤਿਹ ਸਾਂਝੀ ਹੋਈ। ਉਨ੍ਹਾਂ ਸਿਰਦਾਰ ਕਪੂਰ ਸਿੰਘ ਨੂੰ ਕੁਝ ਬੋਲਣ ਤੋਂ ਪਹਿਲਾਂ ਹੀ ਆਖ ਦਿੱਤਾ, "ਅਕਾਲ ਪੁਰਖ ਨੂੰ ਸ਼ਾਇਦ ਇਹੋ ਮਨਜ਼ੂਰ ਸੀ। ਤੁਸੀਂ ਤਾਂ ਅਜੇ ਪੰਥ ਦੀ ਬੜੀ ਸੇਵਾ ਕਰਨੀ ਹੈ। ਇਸ ਲਈ ਸਦਾ ਚੜ੍ਹਦੀਆਂ

ਕਲਾ ਵਿਚ ਵਿਚਰੋ। ਪੰਥ ਨੂੰ ਜੋ ਦੇ ਸਕਦੇ ਹੋ ਦਿਓ, ਕਦੇ ਵੀ ਕੁਝ ਲੈਣ ਦੀ ਆਸ ਨਾ ਕਰੋ। ਕਲਗੀਆਂ ਵਾਲੇ ਨੇ ਪੰਥ ਲਈ ਤੁਹਾਡੇ ਤੋਂ ਬੜੀ ਸੇਵਾ ਲੈਣੀ ਹੈ। ਤੁਹਾਡੀ ਸੇਵਾ ਨੂੰ ਪੰਥ ਸਦਾ ਰਹਿੰਦੀ ਦੁਨੀਆ ਤਕ ਯਾਦ ਰੱਖੇਗਾ" ਸਿਰਦਾਰ ਕਪੂਰ ਸਿੰਘ ਜੀ ਕਰੀਬ ਦੋ ਘੰਟੇ ਭਾਈ ਸਾਹਿਬ ਪਾਸ ਬੈਠ ਕੇ ਵਾਪਸ ਸ਼ਿਮਲੇ ਪਰਤੇ। ਇਸ ਮਿਲਣੀ ਨੇ ਉਨ੍ਹਾਂ ਦੇ ਮਨੋਬਲ ਨੂੰ ਬੁਲੰਦੀ ਪ੍ਰਦਾਨ ਕੀਤੀ।

ਸਿਰਦਾਰ ਕਪੂਰ ਸਿੰਘ ਜੀ ਦਾ ਮਾਸਟਰ ਤਾਰਾ ਸਿੰਘ ਜੀ ਨਾਲ ਚੰਗਾ ਸੰਪਰਕ ਸੀ। ਮਾਸਟਰ ਜੀ ਨੂੰ ਸ਼੍ਰੋਮਣੀ ਅਕਾਲੀ ਦਲ ਲਈ ਅਜਿਹੇ ਵਿਦਵਾਨ, ਸੂਝਵਾਨ ਤੇ ਕਾਬਲ ਵਿਅਕਤੀ ਦੀ ਲੋੜ ਸੀ। ਉਨ੍ਹਾਂ ਸਿਰਦਾਰ ਕਪੂਰ ਸਿੰਘ ਜੀ ਨੂੰ ਸ਼੍ਰੋਮਣੀ ਅਕਾਲੀ ਦਲ ਵਿਚ ਇਕ ਸਤਿਕਾਰਯੋਗ ਥਾਂ ਦਿੱਤੀ। ਸੰਨ ੧੯੬੨ ਵਿਚ ਭਾਰਤ ਦੀਆਂ ਤੀਜੀਆਂ ਆਮ ਚੋਣਾਂ ਆ ਗਈਆਂ। ਮਾਸਟਰ ਜੀ ਨੇ ਉਸ ਸਮੇਂ ਸ਼੍ਰੋਮਣੀ ਅਕਾਲੀ ਦਲ ਵੱਲੋਂ ਸਿਰਦਾਰ ਸਾਹਿਬ ਨੂੰ ਲੁਧਿਆਣਾ ਹਲਕੇ ਦੀ ਲੋਕ ਸਭਾ ਸੀਟ ਲਈ ਖੜਾ ਕਰ ਦਿੱਤਾ। ਉਸ ਸਮੇਂ ਸ਼੍ਰੋਮਣੀ ਅਕਾਲੀ ਦਲ ਨੂੰ ਰਾਸ਼ਟਰੀ ਪਾਰਟੀ ਦੇ ਤੌਰ 'ਤੇ ਮਾਨਤਾ ਨਹੀਂ ਸੀ ਦਿੱਤੀ ਗਈ। ਸ਼੍ਰੋਮਣੀ ਅਕਾਲੀ ਦਲ ਦੀ ਸੁਤੰਤਰ ਪਾਰਟੀ ਨਾਲ ਡੂੰਘੀ ਸਾਂਝ ਸੀ। ਇਸ ਲਈ ਲੋਕ ਸਭਾ ਦੀ ਸੀਟ ਉਨ੍ਹਾਂ ਦੇ ਚੋਣ ਨਿਸ਼ਾਨ ਤੇ ਲੜੀ ਜਾਣੀ ਸੀ। ਸਿਰਦਾਰ ਸਾਹਿਬ ਇਸ ਸੀਟ 'ਤੇ ਆਪਣੇ ਵਿਰੋਧੀ ਕਾਂਗਰਸ ਦੇ ਉਮੀਦਵਾਰ ਸ. ਮੰਗਲ ਸਿੰਘ (ਗਿੱਲ) ਨੂੰ ਹਰਾ ਕੇ ਬੜੀ ਸ਼ਾਨ ਨਾਲ ਦਿੱਲੀ ਪਾਰਲੀਮੈਂਟ ਵਿਚ ਪੁੱਜ ਗਏ।

ਦਿੱਲੀ ਪਾਰਲੀਮੈਂਟ ਵਿਚ ਪੰਜਾਬ ਦੇ ਪੁਨਰ-ਗਠਨ ਬਾਰੇ ਇਕ ਬਿੱਲ ੩ ਸਤੰਬਰ, ੧੯੬੬ ਨੂੰ ਲੋਕ ਸਭਾ ਵਿਚ ਪੇਸ਼ ਕੀਤਾ ਗਿਆ। ਜਿੱਥੇ ਇਸ ਸਿਰਦਾਰ ਨੇ ਇਸ ਬਿੱਲ ਦਾ ਡਟਵਾਂ ਵਿਰੋਧ ਕੀਤਾ, ਉੱਥੇ ਇਸ ਬਿੱਲ ਨੂੰ ਠੁਕਰਾਉਣ ਦੇ ਤਿੰਨ ਕਾਰਨ ਵੀ ਪੇਸ਼ ਕੀਤੇ। ਜਿਨ੍ਹਾਂ ਵਿਚ ਪਹਿਲਾ ਇਹ ਬਿੱਲ ਪਾਪਾਂ ਭਰਿਆ ਹੈ, ਦੂਜਾ ਇਹ ਕਿ ਇਸ ਨੂੰ ਇਕ ਅਯੋਗ ਅਤੇ ਅਸਿੱਖਿਅਤ ਦਾਈ ਨੇ ਜਨਮ ਦਿਵਾਇਆ ਹੈ ਅਤੇ ਤੀਜਾ ਇਹ ਕੌਮ ਦੇ ਵਿਸ਼ਾਲ ਹਿੱਤਾਂ ਦੇ ਵਿਰੁੱਧ ਹੈ, ਕਿਉਂਕਿ ਉੱਥੇ ਇਹ ਕੌਮੀ ਅਖੰਡਤਾ ਨੂੰ ਕਮਜ਼ੋਰ ਕਰਨ ਅਤੇ ਦੇਸ਼ ਵਿਚ ਜਿਨ੍ਹਾਂ ਨੇ ਰਾਜਨੀਤਿਕ ਸੱਤਾ ਸੰਭਾਲੀ ਹੋਈ ਹੈ, ਉਨ੍ਹਾਂ ਦੇ ਅਖੰਡਤਾ ਵਿਚ ਭਰੋਸੇ ਨੂੰ ਖ਼ਤਮ ਕਰਨ ਵਾਲੇ ਪਾਸੇ ਲੈ ਕੇ ਜਾਏਗਾ। ਉਨ੍ਹਾਂ ਦੀ ਇਸ ਇਤਿਹਾਸਿਕ ਤੇ ਮਹੱਤਵਪੂਰਨ ਤੇ ਤਰਕ-ਭਰਪੂਰ ਤਕਰੀਰ ਨੇ ਸਰਕਾਰੀ ਬੈਂਚਾਂ ਨੂੰ ਹਿਲਾ ਕੇ ਰੱਖ ਦਿੱਤਾ। ਸਿੱਖ ਸਟੂਡੈਂਟ ਫੈਡਰੇਸ਼ਨ ਨੇ ਇਸ ਤਕਰੀਰ ਦੇ ਛੋਟੇ-ਛੋਟੇ ਕਿਤਾਬਚੇ ਅੰਗਰੇਜ਼ੀ, ਪੰਜਾਬੀ ਵਿਚ ਲੱਖਾਂ ਦੀ ਗਿਣਤੀ ਵਿਚ ਛਪਵਾ ਕੇ ਵੰਡੇ ਸਨ। ਜਿਸ ਕਾਰਨ ਸਿਰਦਾਰ ਜੀ ਦੀ ਪਹਿਚਾਣ ਵਿਚ ਵੀ ਵਿਸ਼ਾਲ ਵਾਧਾ ਹੋਇਆ। ਪੰਜਾਬੀਆਂ ਤੇ ਸਿੱਖਾਂ ਦੇ ਹਿੱਤਾਂ ਦਾ ਰਾਖਾ ਵਿਸ਼ੇਸ਼ ਤੌਰ 'ਤੇ ਨੌਜਵਾਨਾਂ ਦੇ ਦਿਲਾਂ ਦੀ ਧੜਕਣ ਬਣ ਗਿਆ। ਉਨ੍ਹਾਂ ਦੀ ਇਸ ਪ੍ਰਭਾਵਸ਼ਾਲੀ ਸਪੀਚ ਨੇ ਹੀ ਮੈਨੂੰ (ਲੇਖਕ ਨੂੰ) ਪ੍ਰਭਾਵਿਤ ਕੀਤਾ ਕਿ ਮੈਨੂੰ ਵੀ ਉਨ੍ਹਾਂ ਦਾ ਨਿੱਘ ਮਾਣਨ ਦਾ

ਸੁਭਾਗ ਪ੍ਰਾਪਤ ਹੋਇਆ।

ਉਨ੍ਹਾਂ ਦਿਨਾਂ ਵਿਚ ਮੈਂ ਗੌਰਮਿੰਟ ਕਾਲਜ ਆਫ਼ ਆਰਟਸ, ਚੰਡੀਗੜ੍ਹ ਦਾ ਵਿਦਿਆਰਥੀ ਸੀ। ਮੇਰਾ ਕਾਲਜ ਚੰਡੀਗੜ੍ਹ ਦੇ ਸੈਕਟਰ ਨੰਬਰ ੧੦ ਵਿਚ ਸਥਿਤ ਸੀ। ਸਿਰਦਾਰ ਸਾਹਿਬ ਦੀ ੭੦੭ ਨੰਬਰ ਕੋਠੀ, ਸੈਕਟਰ ੧੧ ਚੰਡੀਗੜ੍ਹ ਵਿਚ ਸਥਿਤ ਸੀ ਜੋ ਮੇਰੇ ਕਾਲਜ ਤੋਂ ਮਸਾਂ ਅੱਧਾ ਕਿੱਲੋਮੀਟਰ ਦੀ ਵਿੱਥ 'ਤੇ ਸੀ। ਇਸ ਤਰ੍ਹਾਂ ਮੈਂ ਕਦੇ-ਕਦਾਈਂ ਉਨ੍ਹਾਂ ਦੀ ਕੋਠੀ ਉਨ੍ਹਾਂ ਦੇ ਦਰਸ਼ਨ ਕਰਨ ਤੇ ਉਨ੍ਹਾਂ ਦੇ ਡੂੰਘੇ ਵਿਚਾਰਾਂ ਦਾ ਅਨੰਦ ਲੈਣ ਹਿੱਤ ਚਲਾ ਜਾਂਦਾ ਸੀ। ਉਹ ਨੌਜਵਾਨਾਂ ਨੂੰ ਮਿਲ ਕੇ ਸਦਾ ਖੁਸ਼ ਹੁੰਦੇ। ਨੌਜਵਾਨਾਂ ਨੂੰ ਪੰਥ ਦੀ ਖ਼ਾਤਰ ਸੇਵਾ ਕਰਨ ਦੀ ਅਗਵਾਈ ਦਿੰਦੇ। ਜਦੋਂ ਵੀ ਕੋਈ ਨੌਜਵਾਨ ਉਨ੍ਹਾਂ ਨੂੰ ਮਿਲਦੇ ਉਹ ਆਪਣੀ ਦੂਰ-ਅੰਦੇਸ਼ੀ, ਸਿਆਣਪ ਤੇ ਵਿਦਵਤਾ ਭਰਪੂਰ ਕੀਮਤੀ ਨੁਕਤੇ ਤੇ ਨਸੀਹਤਾਂ ਨਾਲ ਨੌਜਵਾਨਾਂ ਵਿਚ ਇਕ ਚਾਨਣ, ਨਵੀਂ ਸੋਚ, ਨਵੀਂ ਦਿਖ ਪ੍ਰਦਾਨ ਕਰ ਦਿੰਦੇ ਤੇ ਉਨ੍ਹਾਂ ਅੰਦਰ ਜੰਮੀ ਗੰਦੀ ਮੈਲ ਨੂੰ ਧੋ ਕੇ ਪਵਿੱਤਰ ਕਰ ਦਿੰਦੇ। ਉਹ ਨੌਜਵਾਨਾਂ ਹਿੱਤ ਇਕ ਚਾਨਣ-ਮੁਨਾਰਾ ਤੇ ਆਦਰਸ਼ ਸਨ।

੨੨ ਨਵੰਬਰ, ੧੯੬੭ ਨੂੰ ਤੜਕ ਸਾਰ ਪੰਥ-ਰਤਨ ਮਾਸਟਰ ਤਾਰਾ ਸਿੰਘ ਜੀ ਪੀ. ਜੀ. ਆਈ. ਚੰਡੀਗੜ੍ਹ ਵਿਖੇ ਸਦੀਵੀ ਵਿਛੋੜਾ ਦੇ ਗਏ। ਇਹ ਖ਼ਬਰ ਜੰਗਲ ਦੀ ਅੱਗ ਵਾਂਗ ਫ਼ੈਲ ਗਈ। ਉਨ੍ਹਾਂ ਦੀ ਮਿਰਤਕ ਦੇਹ ਨੂੰ ਵਾਇਆ ਲੁਧਿਆਣਾ, ਫਿਲੌਰ, ਫਗਵਾੜਾ, ਜਲੰਧਰ ਹੁੰਦੇ ਹੋਏ ਸ੍ਰੀ ਅੰਮ੍ਰਿਤਸਰ ਲੈ ਕੇ ਆਉਣਾ ਸੀ। ਇਹ ਗੱਲ ਸਪਸ਼ਟ ਸੀ ਕਿ ਉਨ੍ਹਾਂ ਦਾ ਸਸਕਾਰ ਭਲਕੇ ਹੀ ਹੋਵੇਗਾ। ਮੈਂ ਵੀ ਰਾਤ ਨੂੰ ਉਨ੍ਹਾਂ ਦੇ ਅੰਤਿਮ ਸਸਕਾਰ ਵਿਚ ਸ਼ਾਮਿਲ ਹੋਣ ਹਿੱਤ ਸ੍ਰੀ ਅੰਮ੍ਰਿਤਸਰ ਪੁੱਜ ਗਿਆ। ਮਾਸਟਰ ਜੀ ਦੀ ਦੇਹ ਅਜੇ ਸ੍ਰੀ ਅੰਮ੍ਰਿਤਸਰ ਪੁੱਜੀ ਨਹੀਂ ਸੀ। ਇਸ ਲਈ ਮੈਂ ਮਾਸਟਰ ਜੀ ਦੇ ਘਰ ਜਾਣ ਦੀ ਬਜਾਏ ਸਿੱਖਾਂ ਦੇ ਮਹਾਨ ਵਿਦਵਾਨ ਭਾਈ ਧਰਮਾਨੰਤ ਸਿੰਘ ਦੇ ਘਰ ਦਾ ਕੁੰਡਾ ਜਾ ਖੜਕਾਇਆ। ਉਨ੍ਹਾਂ ਦਾ ਘਰ ਉਸੇ ਗਲੀ ਵਿਚ ਮਾਸਟਰ ਜੀ ਦੇ ਘਰ ਤੋਂ ਤਿੰਨ-ਚਾਰ ਘਰ ਪਹਿਲਾਂ ਆਉਂਦਾ ਸੀ। ਮੈਂ ਰਾਤ ਇਨ੍ਹਾਂ ਦੀ ਕੋਠੀ ਵਿਚ ਠਹਿਰਨ ਤੋਂ ਬਾਅਦ ਤੜਕੇ ਮਾਸਟਰ ਜੀ ਦੀ ਕੋਠੀ ਵਿਖੇ ਪੁੱਜ ਗਿਆ। ਮਾਸਟਰ ਜੀ ਦੀ ਦੇਹ ਫੁੱਲਾਂ ਨਾਲ ਲੱਦੀ ਤਖਤਪੋਸ਼ 'ਤੇ ਪਈ ਹੋਈ ਸੀ। ਮੇਰੇ ਵੇਖਦਿਆਂ-ਵੇਖਦਿਆਂ ਉਨ੍ਹਾਂ ਦਾ ਹਰ-ਦਿਲ-ਅਜ਼ੀਜ਼ ਰਹਿ ਚੁੱਕਾ ਵਿਦਿਆਰਥੀ ਤੇ ਉਨ੍ਹਾਂ ਦਾ ਬੇਸ਼ਕੀਮਤੀ ਹੀਰਾ ਸਿਰਦਾਰ ਕਪੂਰ ਸਿੰਘ ਸੋਗ ਵਿਚ ਡੁੱਬਿਆ ਪੁੱਜ ਗਿਆ। ਸਿਰਦਾਰ ਕਪੂਰ ਸਿੰਘ ਅਰਥੀ ਦੇ ਬਣੇ ਫਲੋਟ 'ਤੇ ਮਾਸਟਰ ਜੀ ਦੇ ਸਿਰਹਾਣੇ ਬੈਠੇ ਸ਼ਮਸ਼ਾਨ ਘਾਟ ਗਏ। ਉਹ ਮਨੁੱਖੀ ਕਦਰਾਂ-ਕੀਮਤਾਂ ਦੇ ਵੱਡੇ ਮੁਦੱਈ ਸਨ। ਉਹ ਆਪਣੇ ਫ਼ਰਜ਼ ਦੀ ਅਦਾਇਗੀ ਨੂੰ ਕਿਵੇਂ ਭੁੱਲ ਸਕਦੇ ਸਨ? ਜਿਸ ਉਸਤਾਦ ਤੋਂ ਸਿੱਖਿਆ ਲੈ ਕੇ ਇਕ ਵੱਡੇ ਮੁਕਾਮ 'ਤੇ ਪੁੱਜੇ ਅੱਜ ਉਹ ਇਸ ਦੁੱਖ ਦੀ ਘੜੀ ਵਿਚ ਉਨ੍ਹਾਂ ਨੂੰ ਮੋਢਾ ਦੇਣ ਤੋਂ ਵੀ ਪਿੱਛੇ ਨਾ ਹਟੇ। ਇਹ ਸੀ— ਸਿਰਦਾਰ ਕਪੂਰ ਸਿੰਘ ਦੇ ਸੋਹਣੇ ਕਿਰਦਾਰ ਦੀ ਇਕ ਹੋਰ

ਝਲਕੀ।

੬ ਅਕਤੂਬਰ, ੧੯੬੮ ਈ. ਨੂੰ ਮਾਸਟਰ ਤਾਰਾ ਸਿੰਘ ਤੇ ਸੰਤ ਫਤਿਹ ਸਿੰਘ ਦੇ ਅਕਾਲੀ ਦਲ ਪੰਥਕ-ਏਕਤਾ ਨੂੰ ਮੁੱਦਾ ਬਣਾ ਇਕ ਹੋ ਗਏ। ਸ੍ਰੀ ਅਕਾਲ ਤਖਤ ਸਾਹਿਬ ਦੇ ਉੱਤੇ ਦੋਵੇਂ ਧੜਿਆਂ ਦੇ ਆਗੂ, ਜਿਨ੍ਹਾਂ ਦੀ ਗਿਣਤੀ ਇਕ ਦਰਜਨ ਤੋਂ ਉੱਤੇ ਸੀ, ਪੁੱਜੇ ਹੋਏ ਸਨ। ਸਿਰਦਾਰ ਕਪੂਰ ਸਿੰਘ ਜੀ ਤੋਂ ਇਲਾਵਾ ਸਿੰਘ ਸਾਹਿਬ ਗਿਆਨੀ ਭੁਪਿੰਦਰ ਸਿੰਘ, ਸ. ਕਿਰਪਾਲ ਸਿੰਘ ਚੱਕ ਸ਼ੇਰਾ, ਸ. ਆਤਮਾ ਸਿੰਘ, ਸ. ਅਜਮੇਰ ਸਿੰਘ ਅਤੇ ਦੂਜੇ ਪਾਸੇ ਸੰਤ ਚੰਨਣ ਸਿੰਘ, ਜਥੇਦਾਰ ਗੁਰਚਰਨ ਸਿੰਘ ਟੌਹੜਾ ਤੇ ਫਤਿਹ ਸਿੰਘ ਗਰੁੱਪ ਦੇ ਤਿੰਨ-ਚਾਰ ਹੋਰ ਜਥੇਦਾਰ ਹਾਜ਼ਰ ਸਨ। ਦੋਹਾਂ ਦਲਾਂ ਨੇ ਆਪੋ-ਆਪਣੇ ਦਲਾਂ ਨੂੰ ਖ਼ਤਮ ਕਰ ਕੇ ਨਵੇਂ ਸ਼੍ਰੋਮਣੀ ਅਕਾਲੀ ਦਲ ਦਾ ਰੂਪ ਅਖ਼ਤਿਆਰ ਕਰ ਲਿਆ। ਸਿਰਦਾਰ ਕਪੂਰ ਸਿੰਘ ਸਮੁੱਚੇ ਅਕਾਲੀ ਦਲ ਦੇ ਸੀਨੀਅਰ ਮੀਤ ਪ੍ਰਧਾਨ ਥਾਪੇ ਗਏ। ਸ੍ਰੀ ਅਕਾਲ ਤਖਤ ਸਾਹਿਬ 'ਤੇ ਇਸ ਸ਼ੁੱਭ ਕਾਰਜ ਦੀ ਏਕਤਾ 'ਤੇ ਮੋਹਰ ਲਗਾਈ ਗਈ। ਦੋਹਾਂ ਦਲਾਂ ਦੇ ਸਾਂਝੇ ਸਮਝੌਤੇ ਉੱਪਰ ਸਿਰਦਾਰ ਕਪੂਰ ਸਿੰਘ ਦੇ ਵੀ ਹਸਤਾਖ਼ਰ ਸਨ।

ਸਰਦੀਆਂ ਦੇ ਦਿਨ ਸਨ। ਸੰਨ ੧੯੬੯ ਨੂੰ ਪੰਜਾਬ ਵਿਧਾਨ ਸਭਾ ਦੀਆਂ ਮਿਡ-ਟਰਮ ਚੋਣਾਂ ਦਾ ਬਿਗਲ ਵੱਜ ਗਿਆ। ਅਕਾਲੀ ਦਾ ਜਨਸੰਘ ਨਾਲ ਸੀਟਾਂ ਦਾ ਤੇ ਇਕ-ਦੂਜੇ ਦੀ ਹਮਾਇਤ ਦਾ ਸਮਝੌਤਾ ਹੋ ਗਿਆ। ਉਸ ਸਮਝੌਤੇ ਤਹਿਤ ਸਿਰਦਾਰ ਕਪੂਰ ਸਿੰਘ ਜੀ ਨੂੰ ਸਮਰਾਲੇ ਹਲਕੇ ਤੋਂ ਖੜਾ ਕੀਤਾ ਗਿਆ। ਭਾਰਤ ਭਰ ਦੇ ਸਿੱਖ ਨੌਜਵਾਨਾਂ ਵਿਚ ਇਹ ਸੀਟ ਇਕ ਵੱਕਾਰੀ ਸੀਟ ਬਣ ਗਈ। ਹਰ ਪਾਸੇ ਇਹੋ ਚਰਚਾ ਸੀ ਕਿ ਸਿਰਦਾਰ ਸਾਹਿਬ ਨੂੰ ਹਰ ਹੀਲੇ ਪੰਜਾਬ ਵਿਧਾਨ ਸਭਾ ਵਿਚ ਭੇਜਣਾ ਹੈ। ਸਿਰਦਾਰ ਸਾਹਿਬ ਲਈ ਚੋਣ ਜਿੱਤਣੀ ਕੋਈ ਸੌਖੀ ਨਹੀਂ ਸੀ। ਉਨ੍ਹਾਂ ਦੀ ਬੋਲਬਾਣੀ ਤੇ ਢੰਗ-ਤਰੀਕੇ ਪਾਰਟੀ ਦੇ ਵਰਕਰਾਂ ਤੇ ਹਮਾਇਤੀਆਂ ਦੇ ਅਨੁਕੂਲ ਨਹੀਂ ਸਨ। ਜਦੋਂ ਉਹ ਚੋਣ ਪ੍ਰਚਾਰ ਲਈ ਨਿਕਲਦੇ ਤਾਂ ਰਸਤਿਆਂ ਵਿਚ ਵੋਟਰਾਂ ਦੇ ਇਕੱਠ ਉਨ੍ਹਾਂ ਦਾ ਅਭਿਨੰਦਨ ਕਰਦੇ। ਕਈ ਵਾਰ ਕੋਈ ਸਿੱਖ ਭਾਈਚਾਰੇ ਨਾਲ ਸੰਬੰਧਿਤ ਦਾੜ੍ਹੀ-ਕੱਟਾ ਵੋਟਰ ਵੋਟ ਦੇਣ ਦੀ ਖ਼ੁਸ਼ੀ ਜ਼ਾਹਿਰ ਕਰਦਾ ਤਾਂ ਇਹ ਉਸ ਨੂੰ ਸਖ਼ਤ ਸ਼ਬਦਾਂ ਨਾਲ ਵਰਜਦੇ ਕਿ ਮੈਨੂੰ ਤੇਰੀ ਵੋਟ ਦੀ ਲੋੜ ਨਹੀਂ, ਤੂੰ ਤਾਂ ਅੱਗੇ ਹੀ ਸਿੱਖੀ ਨੂੰ ਤਿਲਾਂਜਲੀ ਦਿੱਤੀ ਹੋਈ ਹੈ। ਕਿਸੇ ਨੂੰ ਕਹਿੰਦੇ, ਤੂੰ ਪਤਿਤ ਹੈਂ, ਤੂੰ ਸਿਗਰਟ-ਨੋਸ਼ੀ ਕਰਦਾ ਹੈਂ। ਤੂੰ ਤਾਂ ਪਹਿਲਾਂ ਹੀ ਬਾਜਾਂ ਵਾਲੇ ਨੂੰ ਪਿੱਠ ਦੇ ਦਿੱਤੀ ਹੈ, ਸੋ ਸਾਨੂੰ ਤੇਰੀ ਹਮਾਇਤ ਦੀ ਲੋੜ ਨਹੀਂ। ਜਿਸ ਤੋਂ ਸਪਸ਼ਟ ਤੌਰ 'ਤੇ ਉਨ੍ਹਾਂ ਦਾ ਸਿੱਖੀ ਪਿਆਰ ਝਲਕਦਾ ਸੀ। ਉਨ੍ਹਾਂ ਅੱਗੇ ਪਹਿਲੇ ਨੰਬਰ 'ਤੇ ਸਿੱਖਾਂ ਦੀਆਂ ਕੀਮਤੀ-ਕਦਰਾਂ ਮੌਜੂਦ ਸਨ। ਇੱਥੋਂ ਤਕ ਆਪਣੇ ਵੋਟਰਾਂ ਨੂੰ ਸਪੱਸ਼ਟ ਆਖ ਦਿੰਦੇ ਸਨ ਕਿ ਤੁਸੀਂ ਵੋਟ ਪੰਥ ਨੂੰ ਦੇ ਰਹੇ ਹੋ। ਮੇਰੇ 'ਤੇ ਕੋਈ ਅਹਿਸਾਨ ਨਹੀਂ ਕਰ ਰਹੇ। ਉਹ ਇਸ ਚੋਣ-ਦੰਗਲ ਵਿਚ ਇਕ ਸਿਆਸੀ ਨੇਤਾ ਘੱਟ ਧਰਮੀਂ ਆਗੂ ਵਧੇਰੇ ਜਾਪਦੇ ਸਨ। ਉਹ ਸਿੱਖੀ ਦੀ

ਆਨ ਤੇ ਸ਼ਾਨ ਲਈ ਸਭ ਕੁਝ ਕੁਰਬਾਨ ਕਰ ਸਕਦੇ ਸਨ।

ਮੈਂ ਉਨ੍ਹਾਂ ਦਿਨਾਂ ਵਿਚ ਸਿੱਖ ਨੈਸ਼ਨਲ ਗਾਰਡਜ਼ ਦਾ ਫਾਊਂਡਰ ਪ੍ਰਧਾਨ ਸੀ। ਸ਼੍ਰੋਮਣੀ ਅਕਾਲੀ ਦਲ ਚੰਡੀਗੜ੍ਹ ਇਕਾਈ ਦਾ ਵੀ ਅੰਤ੍ਰਿੰਗ ਕਮੇਟੀ ਦਾ ਮੈਂਬਰ ਸੀ। ਇਸ ਦੇ ਨਾਲ ਹੀ ਸ਼੍ਰੋਮਣੀ ਅਕਾਲੀ ਦਲ ਦੀ ਇਕਾਈ ਵਿਚ ਸਭ ਤੋਂ ਵਧੇਰੇ ਡੈਲੀਗੇਟ ਮੇਰੇ ਨਾਲ ਸੀ। ਵਿਦਿਆਰਥੀ ਜੀਵਨ ਸੀ, ਜੋਸ਼ ਸੀ, ਤਰੰਗ ਸੀ, ਕੰਮ ਕਰਨ ਦਾ ਸ਼ੌਂਕ ਤੇ ਸਮਰਥਾ ਸੀ। ਇਸ ਲਈ ਮੈਂ ਆਪਣੀ ਸੰਸਥਾ ਵੱਲੋਂ ਇਸ ਚੋਣ ਦੰਗਲ ਵਿਚ ਸਿਰਦਾਰ ਸਾਹਿਬ ਦੀ ਹਮਾਇਤ ਤੇ ਜਾਣ ਦਾ ਫੈਸਲਾ ਕੀਤਾ। ਆਪਣੇ ਚਾਰ ਸਾਥੀਆਂ ਨਾਲ ਚੋਣਾਂ ਤੋਂ ਦੋ ਦਿਨ ਪਹਿਲਾਂ ਹੀ ਸਮੇਂ ਸਿਰ ਸਮਰਾਲੇ ਦੇ ਚੋਣ ਦਫ਼ਤਰ ਵਿਚ ਪੁੱਜ ਗਿਆ। ਚੋਣ ਦੰਗਲ ਸਮੇਂ ਸੰਤ ਫਤਿਹ ਸਿੰਘ ਇਕ ਦਿਨ ਸਮਰਾਲੇ ਆਏ। ਸਭ ਤੋਂ ਪਹਿਲਾਂ ਮਾਈਕ ਅੱਗੇ ਸਿਰਦਾਰ ਸਾਹਿਬ ਖੜ੍ਹੇ ਹੋ ਗਏ। ਉਹ ਸੰਸਕ੍ਰਿਤ ਵਿਚ ਕੁਝ ਉਚਾਰਨ ਕਰਦੇ ਰਹੇ, ਪਰ ਕਿਸੇ ਦੇ ਸਮਝ ਨਹੀਂ ਆ ਰਹੀ। ਐ ਹਿੰਦੂ ਵੀਰੋ! ਤੁਹਾਡੀ ਗੀਤਾ ਇਹ ਗੱਲ ਕਹਿੰਦੀ ਹੈ ਕਿ ਬੰਦਾ ਸੱਚਾ-ਸੁੱਚਾ ਹੋਣਾ ਚਾਹੀਦਾ ਹੈ। ਜੋ ਉਸ ਦੇ ਮਨ 'ਚ ਹੋਵੇ ਉਹ ਉਸ ਦੇ ਮੁਖ 'ਤੇ ਹੋਣਾ ਚਾਹੀਦਾ ਹੈ। ਉਨ੍ਹਾਂ ਕਿਹਾ ਕਿ ਮੈਂ ਤੁਹਾਡੀ ਗੀਤਾ 'ਤੇ ਅਮਲ ਕਰਦਾ ਹਾਂ, ਫੇਰ ਦੱਸੋ ਕਿ ਤੁਸੀਂ ਮੇਰੇ ਕੋਲੋਂ ਕਿਹੜੀ ਗੱਲੋਂ ਨਾਰਾਜ਼ ਹੋ ਕਿ ਕਪੂਰ ਸਿੰਘ ਨੂੰ ਵੋਟ ਨਹੀਂ ਪਾਉਣੀ। ਤੁਹਾਡੀ ਨਰਾਜ਼ਗੀ ਮੇਰੇ ਨਾਲ ਇਹ ਹੈ ਕਿ ਮੈਂ ਸਿੱਖੀ ਦੀ ਗੱਲ ਕਰਦਾ ਹਾਂ। ਜੇਕਰ ਮੇਰੇ ਨਾਲ ਇਸ ਗੱਲੋਂ ਨਾਰਾਜ਼ ਹੋ ਕਿ ਕਪੂਰ ਸਿੰਘ ਸਿੱਖੀ ਦੀ ਗੱਲ ਕਿਉਂ ਕਰਦਾ ਹੈ? ਤਾਂ ਮੈਂ ਹਰ ਸਮੇਂ ਸਿੱਖੀ ਦੀ ਹੀ ਗੱਲ ਕਰਾਂਗਾ। ਤੁਹਾਡੇ ਭਾਵੇਂ ਲੱਗੇ ਗੋਡੇ ਜਾਂ ਲੱਗੇ ਗਿੱਟੇ। ਜੇਕਰ ਇਸੇ ਕਾਰਨ ਤੁਸੀਂ ਮੈਨੂੰ ਵੋਟ ਨਹੀਂ ਪਾਉਣੀ ਤਾਂ ਜੀ ਸਦਕੇ ਨਾ ਵੋਟ ਪਾਵੋ। ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਿਹ॥ ਕਹਿ ਕੇ ਬੈਠ ਗਏ।

ਸਾਡੀ ਟੀਮ ਨੂੰ ਸਮਰਾਲੇ ਹਲਕੇ ਦੇ ਮਾਨਕੀ ਪਿੰਡ ਭੇਜਿਆ ਗਿਆ। ਇਕ ਟਰੈਕਟਰ ਟਰਾਲੀ 'ਤੇ ਚੋਣ ਦਫ਼ਤਰ ਤੋਂ ਸਾਰੀ ਚੋਣ ਸਮਗਰੀ ਲੈ ਮਾਨਕੀ ਪਿੰਡ ਨੰਬਰਦਾਰ ਦੇ ਘਰ ਪੁੱਜੇ। ਜਦੋਂ ਅਸੀਂ ਮਾਨਕੀ ਪੁੱਜੇ ਤਾਂ ਨੰਬਰਦਾਰ ਸਾਡੇ ਜਾਣ ਤੋਂ ਪਹਿਲਾਂ ਹੀ ਕਾਂਗਰਸ ਦੀ ਝੋਲੀ ਪੈ ਗਿਆ ਸੀ। ਅਸੀਂ ਅਗਲੇ ਦਿਨ ਜਿੰਨਾ ਵੀ ਵਾਹ ਲਗਦਾ ਸੀ, ਵੋਟਾਂ ਪਵਾਉਣ ਦਾ ਕਾਰਜ ਕੀਤਾ। ਸਿਰਦਾਰ ਜੀ ਸਮਰਾਲੇ ਦੀ ਵਿਧਾਨ ਸਭਾ ਦੀ ਸੀਟ ਨਸਰਾਲੀ ਦੇ ਕਪੂਰ ਸਿੰਘ ਕਾਂਗਰਸੀਏ ਤੇ ਕਮਿਊਨਿਸਟ ਉਮੀਦਵਾਰ ਬਾਗੀ ਦੀ ਜ਼ਮਾਨਤ ਜ਼ਬਤ ਕਰਾ ੧੯੬੬੬ ਵੋਟਾਂ ਨਾਲ ਜਿੱਤ ਗਏ।

ਪੰਜਾਬ ਵਿਧਾਨ ਸਭਾ ਦੀਆਂ ਇਨ੍ਹਾਂ ਚੋਣਾਂ ਵਿਚ ਬਹੁ-ਸੰਮਤੀ ਸ਼੍ਰੋਮਣੀ ਅਕਾਲੀ ਦਲ ਤੇ ਉਸ ਦੀਆਂ ਭਾਈਵਾਲ ਪਾਰਟੀਆਂ ਪੰਜਾਬ ਜਨਸੰਘ ਤੇ ਹੋਰ ਆ ਗਏ। ਪੰਜਾਬ ਦੇ ਮੁੱਖ ਮੰਤਰੀ ਦਾ ਤਾਜ ਜਸਟਿਸ ਗੁਰਨਾਮ ਸਿੰਘ ਦੇ ਸਿਰ 'ਤੇ ਸਜ ਗਿਆ। ਐਰੇ-ਗੈਰਿਆਂ ਨੂੰ ਮੰਤਰੀ ਮੰਡਲ ਵਿਚ ਲਿਆ ਗਿਆ, ਪਰ ਅਫ਼ਸੋਸ ਸਭ ਤੋਂ ਵਧੇਰੇ ਪੜ੍ਹੇ-ਲਿਖੇ ਵਿਦਵਾਨ ਚਿੰਤਕ, ਪੰਥ-ਦਰਦੀ ਨੂੰ ਅੱਖੋਂ ਉਹਲੇ ਕੀਤਾ ਗਿਆ। ਜਨਸੰਘ

ਇਸ ਗੱਲ 'ਤੇ ਬਜ਼ਿੱਦ ਸੀ ਕਿ ਕਾਲੇ ਚੋਰ ਨੂੰ ਮੰਤਰੀ ਬਣਾ ਦਵੋ, ਪਰ ਸਿੱਖੀ ਦੀ ਗੱਲ ਕਰਨ ਵਾਲੇ, ਸਿੱਖਾਂ ਦੇ ਬੋਲ-ਬਾਲੇ ਤੇ ਸਿੱਖਾਂ ਦੀ ਚੜ੍ਹਦੀ ਕਲਾ ਦਾ ਸੰਕਲਪ ਧਾਰੀ ਸਿਰਦਾਰ ਕਪੂਰ ਸਿੰਘ ਨੂੰ ਕਿਧਰੇ ਵੀ ਸਰਕਾਰੀ ਉੱਚ ਪਦਵੀ 'ਤੇ ਨਾ ਬਿਠਾਇਆ ਜਾਵੇ। ਗੁਰਨਾਮ ਸਿੰਘ ਦੀ ਮਜ਼ਬੂਰੀ ਤੇ ਪੈਰਾਂ ਵਿਚ ਪਏ ਸੰਗਲ ਉਸ ਨੂੰ ਸਦਾ ਵਰਜਦੇ ਰਹੇ ਕਿ ਮਤਾਂ ਕਪੂਰ ਸਿੰਘ ਦਾ ਨਾਉਂ ਕਦੇ ਮੂੰਹ ਵਿੱਚੋਂ ਲਿਆ ਜਾਵੇ।

ਹੁਣ ਸੱਤਾ ਦੇ ਲੋਭੀ, ਚਾਪਲੂਸਾਂ ਤੇ ਖੁਸ਼ਾਮਦੀਆਂ ਦੀ ਨਵੀਂ ਹਕੂਮਤ ਤੋਂ ਆਪਣੇ ਕੰਮ-ਕਾਰ ਕਰਵਾਉਣ ਅਤੇ ਸਰਕਾਰੇ-ਦਰਬਾਰੇ ਆਪਣੀ ਥਾਂ ਬਣਾਉਣ ਲਈ ਹੋੜ ਲੱਗ ਗਈ। ਇਨ੍ਹਾਂ ਵਿਚ ਚੰਡੀਗੜ੍ਹ ਦੇ ਕੁਝ ਵਪਾਰੀਆਂ ਤੇ ਮੌਕਾ-ਪ੍ਰਸਤਾਂ ਨੇ ਜਸਟਿਸ ਗੁਰਨਾਮ ਸਿੰਘ ਦੇ ਮੰਤਰੀ ਮੰਡਲ ਨੂੰ ਇਕ ਵੱਡੀ ਪਾਰਟੀ ਚੰਡੀਗੜ੍ਹ ਦੇ ਅਰੋਮਾ ਹੋਟਲ ਵਿਚ ਕਰਨ ਦਾ ਫ਼ੈਸਲਾ ਲਿਆ, ਪਰ ਇਸ ਦੇ ਉਲਟ ਭਾਈ ਲਾਲੋ ਦੇ ਉਪਾਸ਼ਕ ਨੌਜਵਾਨ, ਦਸਾਂ ਨਹੁੰਆਂ ਦੀ ਕਿਰਤ ਕਰਨ ਵਾਲੇ ਕਿਰਤੀ, ਤੇ ਵਰਕਰ ਤਬਕਾ ਇਸ ਵੱਡੀ ਪਾਰਟੀ ਦੇ ਖ਼ਿਲਾਫ਼ ਸੀ। ਨੌਜਵਾਨ ਵਰਗ ਦੀ ਅਗਵਾਈ ਮੇਰੇ ਕੋਲ ਸੀ। ਮੈਂ ਚੰਡੀਗੜ੍ਹ ਦੇ ਨੌਜਵਾਨਾਂ ਦੀ ਸੰਸਥਾ ਸਿੱਖ ਨੈਸ਼ਨਲ ਗਾਰਡਜ਼ ਦਾ ਫਾਊਂਡਰ ਪ੍ਰਧਾਨ ਸੀ। ਵਰਕਰ ਤਬਕੇ ਦੀ ਅਗਵਾਈ ਸ. ਹਰਬੰਸ ਸਿੰਘ ਦੁਆ ਪਾਸ ਸੀ। ਉਹ ਕੁਰਬਾਨੀ ਵਾਲੇ ਗੁਰਸਿੱਖ ਸਨ, ਜਿਨ੍ਹਾਂ ਪੰਜਾਬੀ ਸੂਬੇ ਦੇ ਕਈ ਮੋਰਚਿਆਂ ਵਿਚ ਲੰਮੀਆਂ ਕੈਦਾਂ ਕੱਟੀਆਂ ਸਨ। ਅਸੀਂ ਫੈਸਲਾ ਕੀਤਾ ਕਿ ਚੰਡੀਗੜ੍ਹ ਦੀ ਸੰਗਤ ਤੇ ਸਿੱਖ ਨੈਸ਼ਨਲ ਗਾਰਡਜ਼ ਵੱਲੋਂ ਇਕ ਸ਼ਾਨਦਾਰ ਪਾਰਟੀ ਸੈਕਟਰ- ੨੨ ਵਿਚ ਦਿੱਤੀ ਜਾਵੇ। ਜਿਸ ਵਿਚ ਵਧੇਰੇ ਤੌਰ 'ਤੇ ਛੋਟੇ ਵਰਗ ਦੀ ਪੰਥਕ ਤੇ ਨਿਸ਼ਕਾਮ ਸੋਚ ਤੇ ਸਿਰਦਾਰ ਕਪੂਰ ਸਿੰਘ ਪ੍ਰਤੀ ਸ਼ਰਧਾ ਤੇ ਸਮਰਪਿਤ ਭਾਵਨਾ ਰੱਖਣ ਵਾਲਿਆਂ ਨੂੰ ਹੀ ਸੱਦਾ ਦਿੱਤਾ ਜਾਵੇ।

ਸਿਰਦਾਰ ਸਾਹਿਬ ਮਿੱਥੇ ਦਿਨ, ਮਿੱਥੇ ਸਮੇਂ 'ਤੇ ਪੁੱਜ ਗਏ। ਉਨ੍ਹਾਂ ਨੂੰ ੧੯ ਤੇ ੨੨ ਸੈਕਟਰ ਦੇ ਅਰੰਭ ਵਿਚ ਰਸੀਵ ਕੀਤਾ ਗਿਆ। ਸਿਰਦਾਰ ਕਪੂਰ ਸਿੰਘ ਜੀ ਨਾਲ ਸ. ਆਤਮਾ ਸਿੰਘ ਪੰਜਾਬ ਸਰਕਾਰ ਦੇ ਮੰਤਰੀ ਸਨ। ਉਹ ਹੀ ਸਿਰਦਾਰ ਜੀ ਨੂੰ ਆਪਣੀ ਕਾਰ ਵਿਚ ਲਿਆਏ ਸਨ। ਸ. ਜੋਗਿੰਦਰ ਸਿੰਘ ਰੇਖੀ, ਸਾਬਕਾ ਸਲਾਹਕਾਰ ਸ਼੍ਰੋਮਣੀ ਅਕਾਲੀ ਦਲ, ਸ. ਗੁਰਬਖਸ਼ ਸਿੰਘ (ਸ਼ੇਰਗਿੱਲ), ਸ. ਕਰਤਾਰ ਸਿੰਘ (ਟੱਕਰ) ਅੰਬਾਲੇ ਤੋਂ ਇਸ ਕਾਫ਼ਲੇ ਵਿਚ ਸ਼ਾਮਲ ਸਨ। ਸਿਰਦਾਰ ਸਾਹਿਬ ਨੂੰ ਰਸੀਵ ਕਰਨ ਸਮੇਂ ਉਨ੍ਹਾਂ ਦੇ ਗਲ਼ ਵਿਚ ਫੁੱਲਾਂ ਦਾ ਹਾਰ ਪਾਉਣ ਦੀ ਅਗਵਾਈ, ਮੇਰੇ ਵੱਲੋਂ ਸ਼ੁਰੂ ਕੀਤੀ। ਜਦੋਂ ਮੈਂ ਪਹਿਲਾ ਹਾਰ ਉਨ੍ਹਾਂ ਦੇ ਗਲ਼ ਵਿਚ ਪਾਉਣ ਲੱਗਾ ਤਾਂ ਉਨ੍ਹਾਂ ਪਾਉਣ ਤੋਂ ਇਨਕਾਰ ਕਰ ਦਿੱਤਾ। ਉਨ੍ਹਾਂ ਮੈਨੂੰ ਬੜੇ ਪਿਆਰ ਨਾਲ ਕਿਹਾ ਕਿ ਪਹਿਲਾ ਹਾਰ ਵਜ਼ੀਰ ਆਤਮਾ ਸਿੰਘ ਦੇ ਗਲ਼ ਵਿਚ ਪਾਓ। ਇਹ ਸਾਡੀ ਸਰਕਾਰ ਦੇ ਸਤਿਕਾਰਯੋਗ ਵਜ਼ੀਰ ਹਨ। ਸਾਡਾ ਪਹਿਲਾ ਸਤਿਕਾਰ ਆਪਣੇ ਵਜ਼ੀਰ ਲਈ ਹੈ। ਮੈਂ ਉਨ੍ਹਾਂ ਤੋਂ ਕਿਤੇ ਛੋਟਾ ਸਿਪਾਹੀ ਪੰਥ ਦਾ ਸਿਪਾਹੀ ਹਾਂ। ਇਹ ਸੀ ਸਿਰਦਾਰ ਸਾਹਿਬ ਦਾ ਦੂਜਿਆਂ ਪ੍ਰਤੀ

ਸਤਿਕਾਰ। ਹੁਣ ਇਕ ਜਲੂਸ ਦੀ ਸ਼ਕਲ ਵਿਚ ਰਾਮਗੜ੍ਹੀਆ ਭਵਨ ਵਿਚ ਲਿਜਾਇਆ ਜਾ ਰਿਹਾ ਸੀ। ਸਭ ਤੋਂ ਅੱਗੇ ਪੰਦਰ੍ਹਾਂ ਬਾਵਰਦੀ ਬੈਂਡ-ਵਾਜੇ ਵਾਲੇ ਆਪਣੀਆਂ ਸੰਗੀਤਕ ਧੁਨਾਂ ਨਾਲ ਚੱਲ ਰਹੇ ਸਨ। ਇਸ ਦੇ ਪਿੱਛੇ ਮੇਰੀ ਸੰਸਥਾ ਨਾਲ ਜੁੜੇ ਗਿਆਰ੍ਹਾਂ ਨੌਜਵਾਨ ਨੰਗੀਆਂ ਕਿਰਪਾਨਾਂ ਨਾਲ ਅਕਾਸ਼ ਗੁੰਜਾਊ ਨਾਰੇ— "ਫ਼ਖਰ-ਏ-ਕੌਮ ਸਿਰਦਾਰ ਕਪੂਰ ਸਿੰਘ ਜ਼ਿੰਦਾਬਾਦ", ਲਾਉਂਦੇ ਹੋਏ ਰਾਮਗੜ੍ਹੀਆ ਭਵਨ ਵਿਚ ਲਿਜਾ ਰਹੇ ਸਾਂ। ਸਨਮਾਨ ਸਮਾਰੋਹ ਵਾਲੀ ਥਾਂ ਪੁੱਜ ਗਏ।

ਸਭ ਤੋਂ ਪਹਿਲਾਂ ਸਨਮਾਨ ਵਾਲੀ ਥਾਂ ਪੁੱਜਣ 'ਤੇ ਆਪਣੀ ਸੰਸਥਾ ਵੱਲੋਂ ਗਾਰਡ ਆਫ਼ ਆਨਰਜ਼ ਪੇਸ਼ ਕੀਤਾ। ਉਨ੍ਹਾਂ ਨੂੰ ਨੰਗੀਆਂ ਕਿਰਪਾਨਾਂ ਨਾਲ ਸਲਾਮੀ ਦਿੱਤੀ ਗਈ। ਫਿਰ ਉਹ ਨੰਗੀਆਂ ਕਿਰਪਾਨਾਂ ਦੀ ਛਾਂ ਹੇਠ ਪੰਡਾਲ ਵਿਚ ਦਾਖ਼ਲ ਹੋਏ। ਪੰਡਾਲ ਖਚਾ-ਖਚ ਭਰਿਆ ਹੋਇਆ ਸੀ। ਮੰਚ 'ਤੇ ਸਿਰਦਾਰ ਕਪੂਰ ਸਿੰਘ ਸੁਸ਼ੋਭਿਤ ਸਨ। ਉਨ੍ਹਾਂ ਦੇ ਇਕ ਪਾਸੇ ਸ. ਆਤਮਾ ਸਿੰਘ ਤੇ ਦੂਜੇ ਬੰਨੇ ਸ. ਜੋਗਿੰਦਰ ਸਿੰਘ ਰੇਖੀ ਬੈਠੇ ਸਨ। ਸਭ ਤੋਂ ਪਹਿਲਾਂ ਮੈਨੂੰ ਨੌਜਵਾਨ ਵਰਗ ਤੇ ਆਪਣੀ ਸੰਸਥਾ ਵੱਲੋਂ ਸਨਮਾਨ-ਪੱਤਰ ਪੜ੍ਹਨ ਦਾ ਹੁਕਮ ਹੋਇਆ, ਜਿਸ ਨੂੰ ਪੜ੍ਹ ਕੇ ਸਿਰਦਾਰ ਸਾਹਿਬ ਨੂੰ ਭੇਟ ਕਰ ਦਿੱਤਾ। ਫਿਰ ਹਰਬੰਸ ਸਿੰਘ ਦੁਆ ਨੇ ਚੰਡੀਗੜ੍ਹ ਦੀ ਸਮੂਹ ਸੰਗਤ ਤੇ ਪੰਥ-ਦਰਦੀਆਂ ਵੱਲੋਂ ਇਕ ਸਿਰੋਪਾ, ਇਕ ਸ਼ਾਲ, ਸਨਮਾਨ ਚਿੰਨ ਤੇ ਸ੍ਰੀ ਸਾਹਿਬ ਭੇਟ ਕੀਤਾ। ਇਹ ਇਕ ਸੱਚੇ ਤੇ ਸੁੱਚੇ ਪਿਆਰ ਦੀ ਤੰਦ, ਸੱਚੀ ਭਾਵਨਾ, ਨਿਰਛਲ ਤੇ ਪਰਉਪਕਾਰੀ ਸੋਚ ਨਾਲ ਭਿੱਜਿਆ ਪਾਕ-ਸਨਮਾਨ ਸੀ। ਇਸ ਵਿਚ ਇਕ ਵਿੱਲਖਣ ਤੇ ਅਨੋਖੀ ਅਪਣੱਤ ਸੀ। ਸਿਰਦਾਰ ਸਾਹਿਬ ਦੀ ਹਯਾਤੀ ਵਿਚ ਇਹ ਇਕ ਬੜੀ ਵੱਡੀ ਪਾਰਟੀ ਸੀ। ਉਨ੍ਹਾਂ ਇਸ ਸਫ਼ਲ ਕਾਰਜ ਲਈ ਮੈਨੂੰ ਦੋ ਵਾਰ ਮੁਬਾਰਕ ਦਿੱਤੀ ਤੇ ਰਸਮੀ ਧੰਨਵਾਦ ਕਿਹਾ।

ਸਿਰਦਾਰ ਸਾਹਿਬ ਪੰਜਾਬ ਵਿਧਾਨ ਸਭਾ ਵਿਚ ਸਿੱਖਾਂ ਅਤੇ ਪੰਜਾਬੀਆਂ ਦੇ ਮਸਲੇ ਬੜੀ ਖ਼ੂਬਸੂਰਤੀ ਨਾਲ ਚੁੱਕਦੇ ਸਨ। ਵਿਧਾਨ ਸਭਾ ਦੇ ਚੈਂਬਰ ਵਿਚ ਅਨੇਕਾਂ ਵਾਰ ਉਨ੍ਹਾਂ ਦੇ ਦਰਸ਼ਨ ਕਰਨ ਜਾਂਦਾ ਸੀ। ਉਨ੍ਹਾਂ ਦੇ ਬੈਠਣ-ਉੱਠਣ ਦਾ ਰੰਗ-ਢੰਗ ਦੂਜੇ ਲੀਡਰਾਂ ਤੋਂ ਭਿੰਨ ਤੇ ਵਿਲੱਖਣ ਸੀ। ਸਪੀਕਰ ਦੀ ਕੁਰਸੀ ਨੂੰ ਜੋ ਸਤਿਕਾਰ ਸਿਰਦਾਰ ਸਾਹਿਬ ਦਿੰਦੇ ਸਨ, ਉਹ ਨਾਂ ਤਾਂ ਅਜੇ ਤਕ ਕਿਸੇ ਨੇ ਦਿੱਤਾ ਹੈ ਤੇ ਨਾ ਹੀ ਭਵਿੱਖ ਵਿਚ ਆਸ ਕੀਤੀ ਜਾ ਸਕਦੀ ਹੈ। ਜਦੋਂ ਵੀ ਉਹ ਬਾਹਰ ਜਾਣ ਲਈ ਆਪਣੀ ਸੀਟ ਤੋਂ ਉੱਠਣ ਜਾਂ ਬੈਠਣ ਤਾਂ ਬੜੇ ਅਦਬ ਨਾਲ ਸਪੀਕਰ ਦੀ ਸੀਟ ਵੱਲ ਮੂੰਹ ਕਰ ਕੇ ਆਪਣੀ ਸੱਜੀ ਬਾਂਹ ਨੂੰ ਫੋਲਡ ਕਰ ਸਿਰ ਨਿਵਾ ਕੇ ਆਪਣੀ ਸੀਟ ਛੱਡਦੇ ਸਨ। ਇਹ ਸੀ ਉਨ੍ਹਾਂ ਦਾ ਸਪੀਕਰ ਦੀ ਸੀਟ ਲਈ ਅਥਾਹ ਸਤਿਕਾਰ! ਵਰਤਮਾਨ ਯੁੱਗ ਵਿਚ ਅਜਿਹਾ ਸਤਿਕਾਰ ਕੌਣ ਕਰ ਰਿਹਾ ਹੈ?

ਚਲਦਾ . . .

# ਇਸਤਰੀ ਸਸ਼ਕਤੀਕਰਣ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ

*-ਡਾ. ਜਸਵਿੰਦਰ ਕੌਰ**

ਇਸਤਰੀ ਸਸ਼ਕਤੀਕਰਣ ਦੇ ਸੰਕਲਪ ਦਾ ਖੇਤਰ ਬੜਾ ਵਿਸ਼ਾਲ ਹੈ ਅਤੇ ਇਸ ਵਿਚ ਸਰੀਰਿਕ, ਮਾਨਸਿਕ, ਸਮਾਜਿਕ, ਬੌਧਿਕ ਅਤੇ ਸੱਭਿਆਚਾਰਕ ਸਾਰੇ ਹੀ ਪ੍ਰਕਾਰਾਂ ਦੀ ਸੁਤੰਤਰਤਾ ਸ਼ਾਮਲ ਹੁੰਦੀ ਹੈ। ਸਸ਼ਕਤੀਕਰਣ ਦਾ ਭਾਵ ਹੈ— ਇਸਤਰੀਆਂ ਨੂੰ ਉਨ੍ਹਾਂ ਦਾ ਭਵਿੱਖ ਉਲੀਕਣ ਦੀ ਸੁਤੰਤਰਤਾ ਦੇਣੀ। ਇਸਤਰੀ ਸਸ਼ਕਤੀਕਰਣ ਪਰਵਾਰਿਕ ਪੱਧਰ ਤੋਂ ਅਰੰਭ ਹੋ ਕੇ ਜੀਵਨ ਦੇ ਹਰ ਪੱਧਰ ਵਿਚ ਫੈਲਿਆ ਹੋਣਾ ਚਾਹੀਦਾ ਹੈ। ਪ੍ਰਭਾਵਕਾਰੀ ਅਤੇ ਪਾਇਦਾਰ ਸਸ਼ਕਤੀਕਰਣ ਲਈ ਜ਼ਰੂਰੀ ਹੈ ਕਿ ਉਸ ਦਾ ਅਰੰਭ ਸਮਾਜ ਦੀ ਬੁਨਿਆਦੀ ਸੋਚ ਦੀ ਤਬਦੀਲੀ ਤੋਂ ਕੀਤਾ ਜਾਵੇ। ਸਾਡੇ ਸਮਾਜ ਵਿਚ ਮਾਦਾ ਬੱਚੇ ਵਿਰੁੱਧ ਵਿਤਕਰਾ ਉਸ ਦੇ ਨਿੰਮਣ ਦੇ ਸਮੇਂ ਤੋਂ ਹੀ ਅਰੰਭ ਹੋ ਜਾਂਦਾ ਹੈ ਅਤੇ ਘੱਟ ਹੀ ਦੰਪਤੀ ਮਾਦਾ ਬੱਚੇ ਦੀ ਪ੍ਰਾਪਤੀ ਦਾ ਖ਼ਤਰਾ ਸਵੈ-ਇੱਛਾ ਨਾਲ ਮੁੱਲ ਲੈਂਦੇ ਹਨ, ਖਾਸ ਕਰਕੇ ਦੂਜੇ ਮਾਦਾ ਬੱਚੇ ਦਾ। ਵਧੇਰੇ ਦੰਪਤੀ ਭਰੂਣ ਦੇ ਲਿੰਗਕ ਪ੍ਰੀਖਣ ਦਾ ਉਦੋਂ ਤਕ ਆਸਰਾ ਲੈਂਦੇ ਹਨ, ਜਦੋਂ ਤਕ ਕਿ ਭਰੂਣ ਉਨ੍ਹਾਂ ਦੀ ਮਰਜ਼ੀ ਦੇ ਲਿੰਗ ਦਾ ਨਾ ਹੋਵੇ ਅਤੇ ਇਵੇਂ ਇਹ ਲੋਕ ਬੱਚੀਆਂ ਦੇ ਜਨਮ ਤੋਂ ਪਹਿਲਾਂ ਹੀ ਉਨ੍ਹਾਂ ਤੋਂ ਜੀਵਨ ਦਾ ਹੱਕ ਖੋਹ ਲੈਂਦੇ ਹਨ। ਇਵੇਂ ਮੌਜੂਦਾ ਸਮਾਜਿਕ ਵਾਤਾਵਰਨ ਵਿਚ ਇਸਤਰੀ 'ਅਣਚਾਹੇ ਜਨਮ' ਅਤੇ 'ਬੇਦਿਲੇ ਪਾਲਣ-ਪੋਸ਼ਣ' ਦੀ ਭਾਗੀਦਾਰ ਬਣਦੀ ਹੈ। ਮਾਪਿਆਂ ਵੱਲੋਂ ਬੇਹੱਦ ਪਹਿਰੇਦਾਰੀ, ਬੰਦਿਸ਼ਾਂ ਅਤੇ ਟੋਕਾ-ਟਾਕੀ ਵਾਲੇ ਵਿਤਕਰੇ ਭਰਪੂਰ ਪਾਲਣ-ਪੋਸ਼ਣ ਦੇ ਮਹੌਲ ਵਿਚ ਇਸਤਰੀ ਦਾ ਵਿਕਾਸ 'ਇਕ ਸ੍ਵੈ-ਨਿਰਭਰ, ਸ੍ਵੈ-ਸੰਚਾਲਿਤ ਅਤੇ ਸ੍ਵੈ-ਇੱਛੁਕ ਇਨਸਾਨ' ਦੇ ਤੌਰ ਉੱਤੇ ਨਹੀਂ ਹੁੰਦਾ। ਇਹ ਵਿਤਕਰੇ, ਬੰਦਿਸ਼ਾਂ ਅਤੇ ਉਪੇਖਿਆ ਇਸਤਰੀਆਂ ਵਿਚ ਮਰਦਾਂ ਨਾਲੋਂ ਕਿਤੇ ਵਧੇਰੇ ਹੀਣਤਾ ਦਾ ਭਾਵ ਉਤਪੰਨ ਕਰ ਦਿੰਦੀਆਂ ਹਨ, ਜਿਸ ਕਾਰਨ ਉਨ੍ਹਾਂ ਦੇ ਵਿਅਕਤੀਤਵ ਵਿਚ ਵਿਸ਼ਵਾਸ ਅਤੇ ਸਮਝਦਾਰੀ ਦੀ ਘਾਟ ਰਹਿ ਜਾਂਦੀ ਹੈ।

ਜਦੋਂ ਲਿੰਗ-ਅਸਮਾਨਤਾ ਦੀ ਗੱਲ ਕੀਤੀ ਜਾਂਦੀ ਹੈ ਤਾਂ ਪਹਿਲਾਂ ਪ੍ਰਸ਼ਨ ਇਹ ਉੱਠਦਾ ਹੈ ਕਿ ਇਸ ਤੋਂ ਭਾਵ ਕੀ ਹੈ? ਵਿਦਵਾਨਾਂ ਦਾ ਵਿਚਾਰ ਹੈ ਕਿ ਸਮਾਨ ਪ੍ਰਸਥਿਤੀਆਂ ਵਿਚ ਇਸਤਰੀ ਅਤੇ ਪੁਰਸ਼ ਦੇ ਸਮਾਨ ਕਾਰਜਾਂ, ਕਾਰਜ ਯੋਗਤਾਵਾਂ ਅਤੇ ਉਮੀਦਾਂ ਨੂੰ ਦੋ ਵੱਖਰੇ-ਵੱਖਰੇ ਮਾਨਦੰਡਾਂ ਅਨੁਸਾਰ ਪਰਖਣਾ ਅਤੇ ਉਸ ਅਨੁਸਾਰ ਵਿਉਹਾਰ ਕਰਨਾ ਹੀ ਲਿੰਗ-ਅਸਮਾਨਤਾ ਹੈ। ਇਸਤਰੀ-ਪੁਰਸ਼ ਦੀ ਅਸਮਾਨਤਾ ਦੇ ਸੰਬੰਧ ਵਿਚ ਨੋਬਲ ਪੁਰਸਕਾਰ ਪ੍ਰਾਪਤ ਅਰਥ- ਸ਼ਾਸਤਰੀ ਸ੍ਰੀ ਅਮਰਤਿਆ ਸੇਨ ਨੇ

**ਸਾਬਕਾ ਪ੍ਰੋਫੈਸਰ, ਗੁਰੂ ਨਾਨਕ ਅਧਿਐਨ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਸ੍ਰੀ ਅੰਮ੍ਰਿਤਸਰ। ਮੋ: +੯੧੯੫੦੧੦-੫੫੪੪੫*

ਜਿਨ੍ਹਾਂ ਅਸਮਾਨਤਾਵਾਂ ਦੀ ਚਰਚਾ ਕੀਤੀ ਹੈ ਉਨ੍ਹਾਂ ਵਿਚ ਮ੍ਰਿਤੂ ਦਰ ਦੀ ਅਸਮਾਨਤਾ, ਜਨਮ ਦਰ ਅਸਮਾਨਤਾ, ਬੁਨਿਆਦੀ ਸਹੂਲਤਾਂ ਦੀ ਅਸਮਾਨਤਾ, ਵਿਸ਼ੇਸ਼ ਮੌਕੇ ਮਿਲਣ ਦੀ ਅਸਮਾਨਤਾ, ਪੇਸ਼ੇਗਤ ਅਸਮਾਨਤਾ, ਸੰਪਤੀ ਦੇ ਅਧਿਕਾਰ ਦੀ ਅਸਮਾਨਤਾ ਅਤੇ ਘਰ ਦੇ ਕੰਮ-ਕਾਜ ਦੀ ਅਸਮਾਨਤਾ ਵੱਲ ਸੰਕੇਤ ਕੀਤੇ ਹਨ।

ਭਾਰਤ ਦੇ ਸੰਵਿਧਾਨ ਦੇ ਮੁੱਖ-ਬੰਦ, ਮੂਲ ਅਧਿਕਾਰਾਂ ਅਤੇ ਰਾਜਾਂ ਦੀ ਨੀਤੀ ਦੇ ਨਿਰਦੇਸ਼ਿਕ ਸਿਧਾਂਤਾਂ ਵਿਚ ਲਿੰਗਾਂ ਵਿਚਕਾਰ ਬਰਾਬਰੀ ਦੀ ਗਰੰਟੀ ਅੰਕਿਤ ਕੀਤੇ ਜਾਣ ਦੇ ਬਾਵਜੂਦ ਸਾਡੇ ਵਿਰਾਸਤ ਅਤੇ ਨਿੱਜੀ ਕਾਨੂੰਨ ਧੀਆਂ ਅਤੇ ਮਾਦਾ ਵਾਰਸਾਂ ਵਿਰੁੱਧ ਵਿਤਕਰਾ ਕਰਦੇ ਹਨ। ਸਾਡੀ ਨਿਆਂ-ਪ੍ਰਣਾਲੀ ਵਿਚ ਲਿੰਗਕ ਵਿਤਕਰਾ ਦੋਨੋਂ ਪੱਧਰਾਂ 'ਤੇ ਹੀ ਹੁੰਦਾ ਹੈ— ਕਾਨੂੰਨ ਦੀ ਬਣਤਰ ਦੇ ਪੱਧਰ 'ਤੇ ਵੀ ਅਤੇ ਕਾਨੂੰਨ ਲਾਗੂ ਕਰਨ ਦੇ ਪੱਧਰ 'ਤੇ ਵੀ।

ਇਸ ਲਈ ਇਸਤਰੀਆਂ ਵਿਰੁੱਧ ਵਿਤਕਰੇ ਦੇ ਅੰਤ ਅਤੇ ਉਨ੍ਹਾਂ ਦੇ ਸਸ਼ਕਤੀਕਰਣ ਹਿੱਤ ਸਭ ਤੋਂ ਪਹਿਲਾਂ ਚੁੱਕਣਯੋਗ ਕਦਮ ਹੈ— ਉਨ੍ਹਾਂ ਨੂੰ ਉਨ੍ਹਾਂ ਦੇ ਪਹਿਲਾਂ ਹੀ ਮੌਜੂਦ ਹੱਕਾਂ ਤੇ ਉਨ੍ਹਾਂ ਦੀਆਂ ਸੀਮਾਵਾਂ ਬਾਰੇ ਜਾਣੂ ਕਰਾਉਣਾ। ਅਗਲਾ ਕਦਮ ਹੋਵੇਗਾ ਇਸਤਰੀਆਂ ਨੂੰ ਉਨ੍ਹਾਂ ਦੇ ਹੱਕਾਂ ਦੀ ਰਾਖੀ ਲਈ ਕਾਨੂੰਨੀ ਸਹਾਇਤਾ ਮੁਫ਼ਤ ਮੁਹੱਈਆ ਕਰਨਾ। ਸਭ ਤੋਂ ਵੱਧ ਜ਼ਰੂਰਤ ਮਰਦਾਂ ਨੂੰ ਸਮਝਾਉਣ ਦੀ ਹੈ ਕਿ ਕੀ ਕਾਨੂੰਨ ਦੀਆਂ ਨਜ਼ਰਾਂ ਵਿਚ ਇਸਤਰੀਆਂ ਉਨ੍ਹਾਂ ਦੇ ਬਰਾਬਰ ਹਨ। ਸੰਯੁਕਤ ਰਾਸ਼ਟਰ ਦੇ ਅਬਾਦੀ ਫੰਡ ਦੇ ਕਾਰਜਕਾਰੀ ਨਿਰਦੇਸ਼ਕ ਡਾ. ਨਫ਼ੀਸ ਸਾਦਿਕ ਅਨੁਸਾਰ, "ਮਰਦਾਂ ਦੀ ਸੋਚਣੀ ਵਿਚ ਵੱਡੀ ਤਬਦੀਲੀ ਬਿਨਾ ਇਸਤਰੀਆਂ ਦੇ ਹੱਕ ਵਿਚ ਮਹੱਤਵਪੂਰਨ ਤਬਦੀਲੀ ਸੰਭਵ ਹੀ ਨਹੀਂ।"

ਹਰ ਰੋਜ਼ ਇਸਤਰੀਆਂ ਘਰਾਂ, ਕਿਰਤ-ਸਥਾਨਾਂ ਅਤੇ ਸਮਾਜ ਵਿਚ ਮਰਦਾਂ ਹੱਥੋਂ, ਜਿਸਮਾਨੀ ਜ਼ੁਲਮ, ਜਿਨਸੀ ਛੇੜ-ਛਾੜ, ਮਾਨਸਿਕ ਪ੍ਰੇਸ਼ਾਨੀ, ਦੁਰਵਿਹਾਰ ਦੀਆਂ ਸ਼ਿਕਾਰ ਹੁੰਦੀਆਂ ਹਨ। ਵਿਸ਼ਵ ਭਰ ਵਿਚ ਅਨਪੜ੍ਹਤਾ, ਗ਼ਰੀਬੀ ਅਤੇ ਨਾ-ਬਰਾਬਰਤਾ ਦੇ ਸ਼ਿਕਾਰ ਲੱਖਾਂ ਲੋਕ ਆਪਣੀਆਂ ਨਾਬਾਲਗ ਬੱਚੀਆਂ ਨੂੰ ਜਿਣਸੀ ਵਪਾਰ ਜਾਂ ਬਾਲ-ਵਿਆਹ ਦੀ ਬਲੀ ਚਾੜ੍ਹਦੇ ਹਨ, ਕਈ ਵਾਰ ਉਨ੍ਹਾਂ ਦੀਆਂ ਉਮਰਾਂ ਤੋਂ ਤਿੰਨ-ਤਿੰਨ ਗੁਣਾ ਵਡੇਰੀ ਉਮਰ ਦੇ ਮਰਦਾਂ ਨਾਲ ਵਿਆਹ ਕਰ ਦਿੱਤਾ ਜਾਂਦਾ ਹੈ। ਭੁੱਖਮਰੀ, ਆਮ ਤੇ ਗਰਭਵਤੀ ਇਸਤਰੀਆਂ ਅਤੇ ਬਾਲੜੀਆਂ ਲਈ ਲੋੜੀਂਦੀਆਂ ਸਿਹਤ-ਸੇਵਾਵਾਂ ਦੀ ਅਣਹੋਂਦ, ਸਤੀ-ਪ੍ਰਥਾ, ਇਸਤਰੀਆਂ ਦਾ ਨੰਗੇਜ਼ਵਾਦ, ਦਾਜ ਸਬੰਧੀ ਅੱਤਿਆਚਾਰ ਅਤੇ ਮੌਤਾਂ ਆਦਿਕ ਇਸਤਰੀ-ਸਮਾਜ ਵਿਰੁੱਧ ਸੰਗੀਨ ਜ਼ੁਰਮ ਪ੍ਰਮੁੱਖ ਹਨ।

ਭਾਵੇਂ ਇਸਤਰੀ ਸਮਾਜ ਵਿਚ ਸਦਾ ਹੀ ਕੇਂਦਰੀ ਭੂਮਿਕਾ ਰਹੀ ਹੈ, ਪਰ ਪ੍ਰਾਚੀਨ ਸਮੇਂ ਤੋਂ ਹੀ ਇਸਤਰੀ ਨੂੰ ਜਿਨਸੀ ਅਸਮਾਨਤਾ, ਕਠੋਰ ਵਿਤਕਰੇ, ਜਿਸਮਾਨੀ

ਤੇ ਮਾਨਸਿਕ ਦੁਰ-ਵਿਹਾਰ ਦਾ ਸਾਹਮਣਾ ਕਰਨਾ ਪਿਆ ਹੈ ਅਤੇ ਸਾਡੇ ਸੰਵਿਧਾਨ ਤੇ ਮਨੁੱਖੀ ਅਧਿਕਾਰਾਂ ਦੇ ਅੰਤਰ-ਰਾਸ਼ਟਰੀ ਘੋਸ਼ਣਾ-ਪੱਤਰ ਵਿਚ ਸੁਰੱਖਿਅਤ ਮੁੱਢਲੇ ਅਧਿਕਾਰਾਂ ਤੋਂ ਵਾਂਝੇ ਰਹਿਣਾ ਪਿਆ ਹੈ, ਕਿਉਂਕਿ ਇਸਤਰੀਆਂ ਵਿਸ਼ਵ ਅਬਾਦੀ ਦਾ ਲੱਗਭਗ ਅੱਧਾ ਹਿੱਸਾ ਹਨ ਅਤੇ ਮਨੁੱਖੀ ਸਮਾਜ ਦੀ ਗੱਡੀ ਦਾ ਦੂਸਰਾ ਪਹੀਆ। ਇਸ ਲਈ ਉਨ੍ਹਾਂ ਦੇ ਹੱਕਾਂ ਦੀ ਰਾਖੀ ਲਈ ਰਾਸ਼ਟਰੀ ਅਤੇ ਅੰਤਰ-ਰਾਸ਼ਟਰੀ ਪੱਧਰ ਉੱਤੇ ਜੱਦੋ-ਜਹਿਦ ਲਈ ਜੰਗ ਜ਼ਰੂਰੀ ਹੈ।

ਇਸਤਰੀ ਨੂੰ ਕਮਜ਼ੋਰ ਕਿਹਾ ਜਾਂਦਾ ਹੈ ਅਤੇ ਕਹਾਵਤ ਹੈ ਕਿ, "ਦੁਰਬਲਤਾ ਦਾ ਦੂਸਰਾ ਨਾਮ ਇਸਤਰੀ ਹੈ।" ਜਨਮ ਤੋਂ ਮਰਨ ਤਕ ਇਸਤਰੀ ਨੂੰ ਨਿੱਜੀ ਸੰਪਤੀ ਦਾ ਦਰਜਾ ਦਿੱਤਾ ਜਾਂਦਾ ਹੈ, ਵਿਆਹ ਤੋਂ ਪਹਿਲਾਂ ਮਾਪਿਆਂ ਵੱਲੋਂ ਤੇ ਪਿੱਛੋਂ ਪਤੀ ਅਤੇ ਪੁੱਤਰਾਂ ਵੱਲੋਂ। ਲਿੰਗਕ ਵਿਤਕਰਾ ਜੀਵਨ ਦੇ ਹਰ ਖੇਤਰ ਵਿਚ ਮੌਜੂਦ ਹੈ। ਮਿਸਾਲ ਵਜੋਂ ਭਾਰਤੀ ਫ਼ੌਜ ਦੇ ਲੱਗਭਗ ੩੪੦੦੦ ਅਫ਼ਸਰਾਂ ਵਿੱਚੋਂ ਕੇਵਲ ੬੦੦ ਦੇ ਕਰੀਬ ਹੀ ਇਸਤਰੀਆਂ ਹਨ। ਲੱਗਭਗ ਸਾਰੇ ਹੀ ਵਿਸ਼ਵ ਵਿਚ ਫੈਲਿਆ ਇਹ ਵਿਤਕਰਾ ਇਸ ਗੱਲ ਤੋਂ ਵੀ ਜ਼ਾਹਿਰ ਹੈ ਕਿ ਵਿਸ਼ਵ ਦੇ ੧੯੦ ਮੁਲਕਾਂ ਵਿੱਚੋਂ ਕੇਵਲ ੧੭ ਮੁਲਕਾਂ ਵਿਚ ਹੀ ਇਸਤਰੀਆਂ ਪ੍ਰਧਾਨ ਜਾਂ ਪ੍ਰਧਾਨ ਮੰਤਰੀ ਬਣ ਸਕੀਆਂ ਹਨ। ਭਾਵੇਂ ਲੱਗਭਗ ਹਰ ਦੇਸ਼ ਵਿਚ ਇਸਤਰੀਆਂ ਦੇ ਆਰਕਸ਼ਣ (Reservation) ਸੰਬੰਧੀ ਉਪਬੰਧ ਮੌਜੂਦ ਹਨ ਅਤੇ ਕਿਤੇ ਵੀ ਕਾਨੂੰਨ ਵਿਚ ਮਰਦਾਂ ਅਤੇ ਇਸਤਰੀਆਂ ਵਿਚਕਾਰ ਵਿਤਕਰੇ ਦਾ ਉਪਬੰਧ ਵੇਖਣ ਵਿਚ ਨਹੀਂ ਆਉਂਦਾ, ਫਿਰ ਵੀ ਅਮਲੀ ਤੌਰ ਉੱਤੇ ਰੋਜ਼ਮੱਰਾ ਦੀ ਜ਼ਿੰਦਗੀ ਵਿਚ ਇਸਤਰੀਆਂ ਨੂੰ ਦੂਸਰਾ ਅਤੇ ਨੀਵਾਂ ਦਰਜਾ ਦਿੱਤਾ ਜਾਂਦਾ ਹੈ ਅਤੇ ਕਈ ਮੁੱਢਲੇ ਅਧਿਕਾਰਾਂ ਤੋਂ ਵਾਂਝਿਆਂ ਰੱਖਿਆ ਜਾਂਦਾ ਹੈ।

ਇਸਤਰੀ-ਪੁਰਸ਼ ਵਿਚ ਇਸ ਤਰ੍ਹਾਂ ਅਸਮਾਨਤਾਵਾਂ ਭਾਰਤੀ ਅਤੇ ਵਿਦੇਸ਼ੀ ਸੱਭਿਆਤਾਵਾਂ ਵਿਚ ਪ੍ਰਾਚੀਨ ਕਾਲ ਤੋਂ ਹੀ ਵੇਖਣ ਵਿਚ ਆਉਂਦੀਆਂ ਹੈ। ਭਾਰਤੀ ਪਰੰਪਰਾ ਦੇ ਸੰਦਰਭ ਵਿਚ ਇਸਤਰੀ ਆਦਿ ਕਾਲ ਤੋਂ ਹੀ ਤ੍ਰਿਸਕਾਰ ਦਾ ਪਾਤਰ ਰਹੀ ਹੈ। ਮਨੂੰ ਸਿਮ੍ਰਿਤੀ ਵਿਚ ਕਿਹਾ ਹੈ ਕਿ ਪਤਨੀ ਬਿਨਾ ਪਤੀ ਦੇ ਅਤੇ ਪਤੀ ਦੀ ਆਗਿਆ ਤੋਂ ਸੁਤੰਤਰ ਕੋਈ ਧਾਰਮਿਕ ਕਾਰਜ ਨਹੀਂ ਕਰ ਸਕਦੀ। ਇਸਤਰੀ ਨੂੰ ਘਰ ਦੀ ਸੀਮਾ ਵਿਚ ਹੀ ਰਹਿਣਾ ਚਾਹੀਦਾ ਹੈ ਅਤੇ ਉਸ ਨੂੰ ਸਿਰਫ਼ ਘਰੇਲੂ ਸਿੱਖਿਆ ਹੀ ਦਿੱਤੀ ਜਾਣੀ ਚਾਹੀਦੀ ਹੈ। ਇਸਤਰੀ ਨੂੰ ਸਿਰਫ਼ ਆਪਣੇ ਪਤੀ ਦੀ ਸੇਵਾ ਕਰਨੀ ਚਾਹੀਦੀ ਹੈ, ਕਿਉਂਕਿ ਉਹ ਉਸ ਦੇ ਸੁਖ ਅਤੇ ਮੰਨੋਰਜਨ ਲਈ ਸਾਧਨ ਮਾਤਰ ਹੈ। ਮਨੂੰ ਸਿਮ੍ਰਿਤੀ ਵਿਚ ਹੀ ਇਸਤਰੀ ਨੂੰ ਪਾਪ ਵੱਲ ਪ੍ਰੇਰਿਤ ਕਰਨ ਵਾਲੀ ਮੰਨਿਆ ਗਿਆ ਹੈ ਅਤੇ ਪੁਰਸ਼ ਨੂੰ ਉਸ ਤੋਂ ਦੂਰ ਰਹਿਣ ਦੀ ਚੇਤਾਵਨੀ ਦਿੱਤੀ ਗਈ। ਪ੍ਰਾਚੀਨ ਭਾਰਤੀ ਧਰਮ-ਸ਼ਾਸਤਰੀ ਸਮਾਜਿਕ ਵਿਵਸਥਾ ਵਿਚ ਪੁੱਤਰੀ ਦਾ ਸਥਾਨ ਪੁੱਤਰ ਦੀ ਬਜਾਏ ਨੀਵਾਂ ਮੰਨਿਆ ਗਿਆ। ਵੈਦਿਕ ਯੁੱਗ ਵਿਚ ਵੀ ਪੁੱਤਰ ਪ੍ਰਾਪਤੀ ਪਰਵਾਰ ਦੇ

ਲੋਕਾਂ ਨੂੰ ਵਧੇਰੇ ਖੁਸ਼ੀ ਪ੍ਰਦਾਨ ਕਰਦੀ ਸੀ।

ਨਾਥ-ਜੋਗੀਆਂ ਦੇ ਪ੍ਰਭਾਵ ਨਾਲ ਇਸਤਰੀ ਦੀ ਦਿਸ਼ਾ ਵਿਚ ਹੋਰ ਨਿਘਾਰ ਆਇਆ ਅਤੇ ਮੁਸਲਾਮਨਾਂ ਦੇ ਭਾਰਤ ਵਿਚ ਆਉਣ ਨਾਲ ਪਰਦੇ ਦੀ ਪ੍ਰਥਾ ਦਾ ਪ੍ਰਚਲਣ ਹੋਇਆ। ਸਮੇਂ ਨਾਲ ਲੜਕੀਆਂ ਨੂੰ ਮਾਰਨ, ਬਾਲ-ਵਿਆਹ ਅਤੇ ਸਤੀ ਪ੍ਰਥਾ ਦਾ ਪ੍ਰਚਲਨ ਹੋ ਗਿਆ। ਵਿਧਵਾ ਇਸਤਰੀ ਦੀ ਹਾਲਤ ਬੁਰੀ ਹੋ ਗਈ, ਬਹੁ-ਪਤਨੀ ਵਿਆਹ ਦਾ ਪ੍ਰਚਲਣ ਹੋਇਆ, ਪਰ ਵਿਧਵਾ ਇਸਤਰੀ ਨੂੰ ਵਿਆਹ ਦਾ ਅਧਿਕਾਰ ਨਾ ਦਿੱਤਾ ਗਿਆ। ਜੇ ਵਿਸ਼ੇਸ਼ ਹਾਲਤਾਂ ਵਿਚ ਇਸਤਰੀ ਨੂੰ ਪਤੀ ਦੇ ਦੇਹਾਂਤ ਉਪਰੰਤ ਜੀਉਣ ਦਾ ਅਧਿਕਾਰ ਦਿੱਤਾ ਵੀ ਜਾਂਦਾ ਸੀ ਤਾਂ ਉਸ ਨੂੰ ਬਹੁਤ ਸਖ਼ਤ ਅਨੁਸ਼ਾਸਨ ਵਿਚ ਰਹਿਣਾ ਪੈਂਦਾ ਸੀ, ਜਿੱਥੇ ਉਸ ਨੂੰ ਕਿਸੇ ਪ੍ਰਕਾਰ ਦੀ ਸੁਤੰਤਰਤਾ ਅਤੇ ਸਮਾਨਤਾ ਦਾ ਅਧਿਕਾਰ ਨਹੀਂ ਸੀ।

ਭਾਰਤ ਹੀ ਨਹੀਂ, ਵਿਦੇਸ਼ਾਂ ਵਿਚ ਵੀ ਇਸਤਰੀ ਦੀ ਸਥਿਤੀ ਕੋਈ ਬਹੁਤ ਸੁਖਾਵੀਂ ਨਹੀਂ ਸੀ। ਪਲੈਟੋ ਵਰਗੇ ਮਹਾਨ ਦਾਰਸ਼ਨਿਕ ਨੇ ਵੀ ਪਰਮਾਤਮਾ ਦੀ ਸਭ ਤੋਂ ਵੱਡੀ ਕਿਰਪਾ ਇਹ ਮੰਨੀ ਹੈ ਕਿ ਪਰਮਾਤਮਾ ਨੇ ਉਸ ਦਾ ਨਿਰਮਾਣ ਇਕ ਸੁਤੰਤਰ ਮਨੁੱਖ ਵਜੋਂ ਕੀਤਾ, ਇਕ ਗ਼ੁਲਾਮ ਵਜੋਂ ਨਹੀਂ ਅਤੇ ਦੂਸਰੀ ਕਿਰਪਾ ਇਹ ਮੰਨੀ ਕਿ ਉਸ ਨੂੰ ਪੁਰਸ਼ ਬਣਾਇਆ, ਇਸਤਰੀ ਨਹੀਂ। ਅਰਸਤੂ ਨੇ ਇਸਤਰੀ ਦੀ ਪਰਿਭਾਸ਼ਾ ਇਹ ਕਹਿ ਕੇ ਦਿੱਤੀ ਕਿ ਕੁਝ ਗੁਣਾਂ ਦੀ ਕਮੀ ਕਰਕੇ ਹੀ ਇਸਤਰੀ ਬਣਦੀ ਹੈ, ਸਾਨੂੰ ਇਸਤਰੀ ਦੇ ਸੁਭਾਅ ਤੋਂ ਹੀ ਇਹ ਸਮਝਣਾ ਚਾਹੀਦਾ ਹੈ ਕਿ ਪ੍ਰਾਕਿਰਤਕ ਰੂਪ ਵਿਚ ਉਸ ਵਿਚ ਕੁਝ ਕਮੀਆਂ ਹਨ। ਉਸ ਨੇ ਇਸਤਰੀ ਨੂੰ ਇਕ ਨਿਸ਼ਕ੍ਰਿਆ ਪਦਾਰਥ ਮੰਨਿਆ ਅਤੇ ਪੁਰਸ਼ ਨੂੰ ਸ਼ਕਤੀ, ਗਤੀ ਅਤੇ ਜੀਵਨ। ਰੋਮਨ ਕਾਨੂੰਨ ਵਿਚ ਇਸਤਰੀ ਨੂੰ ਬੇਵਕੂਫ ਅਤੇ ਅਸੰਤੁਲਿਤ ਕਿਹਾ ਹੈ। ਇਸ ਕਾਨੂੰਨ ਅਨੁਸਾਰ ਇਸਤਰੀ ਨੂੰ ਨਿਗਰਾਨੀ ਵਿਚ ਰੱਖਣਾ ਚਾਹੀਦਾ ਹੈ ਤਾਂ ਜੋ ਉਸ ਦੀ ਮੂਰਖਤਾ 'ਤੇ ਲਗਾਮ ਲਗਾਈ ਜਾ ਸਕੇ। ਸੰਤ ਅਗਸਤੀਨ ਦਾ ਕਥਨ ਹੈ ਕਿ ਇਸਤਰੀ ਨਾ ਸਥਿਰ ਹੈ ਅਤੇ ਨਾ ਦ੍ਰਿੜ੍ਹ ਸੰਕਲਪ। ਕੈਨਨ ਦਾ ਕਾਨੂੰਨ ਇਸਤਰੀ ਨੂੰ ਸ਼ੈਤਾਨ ਦਾ ਰਾਹ ਕਹਿੰਦਾ ਹੈ ਅਤੇ ਕੁਰਾਨ ਵੀ ਇਸਤਰੀ ਦੀ ਬਹੁਤ ਉਪੇਖਿਆ ਕਰਦੀ ਹੈ। ਬਾਈਬਲ ਅੰਦਰ ਸੰਤ ਪਾਲ ਅਨੁਸਾਰ ਵੀ ਇਸਤਰੀ ਪੁਰਸ਼ ਲਈ ਬਣੀ ਹੈ ਅਤੇ ਪੁਰਸ਼ ਇਸਤਰੀ ਲਈ ਨਹੀਂ। ੧੬ਵੀਂ ਸਦੀ ਤੋਂ ੧੮ਵੀਂ ਸਦੀ ਤਕ ਇਸਤਰੀ ਦਾ ਸਮਾਜਿਕ ਪੱਧਰ ਬਹੁਤ ਨੀਵਾਂ ਹੁੰਦਾ ਗਿਆ ਅਤੇ ਜਿਸ ਦਾ ਕਾਰਨ ਸੀ ਧਾਰਮਿਕ ਕੱਟੜਤਾ। ਕਾਲਵਿਨ ਦੀ ਸਮਰਥਨਾ ਦਾ ਵੀ ਪ੍ਰਭਾਵ ਪਿਆ ਜਿਸ ਅਨੁਸਾਰ ਇਸਤਰੀ ਦਾ ਪੁਰਸ਼ ਦੇ ਅਧੀਨ ਹੋਣਾ ਰੱਬ ਦਾ ਫੁਰਮਾਨ ਸੀ। ਹਾਲਾਤ ਇਸ ਕਦਰ ਖ਼ਰਾਬ ਸਨ ਕਿ ਇਸਤਰੀਆਂ ਨੂੰ ਵੋਟ ਪਾਉਣ ਤਕ ਦਾ ਅਧਿਕਾਰ ਨਹੀਂ ਸੀ। ੧੭੮੯ ਈ. ਦੀ ਫਰਾਂਸੀਸੀ ਕ੍ਰਾਂਤੀ ਨੂੰ ਉਤਸ਼ਾਹਿਤ ਕੀਤਾ ਅਤੇ ਫਿਰ ਫਰਾਂਸ, ਇੰਗਲੈਂਡ ਅਤੇ ਅਮਰੀਕਾ ਵਰਗੇ ਦੇਸ਼ਾਂ ਵਿਚ

ਲਿੰਗ ਦੇ ਭੇਦ-ਭਾਵ ਤੋਂ ਬਿਨਾ ਸੁਤੰਤਰਤਾ, ਸਮਾਨਤਾ ਅਤੇ ਮਾਨਵੀ ਅਧਿਕਾਰਾਂ ਬਾਰੇ ਮੰਗ ਹੋਣ ਲੱਗੀ। ਇਸਤਰੀਵਾਦ ਨਾਲ ਸੰਬੰਧਿਤ ਕਈ ਜਥੇਬੰਦੀਆਂ ੨੦ਵੀਂ ਸਦੀ ਤਕ ਹੋਂਦ ਵਿਚ ਆਈਆਂ, ਜਿਨ੍ਹਾਂ ਵਿਚ ਇਸਤਰੀ ਮੁਕਤੀਵਾਦ (Women Liberation, Women Emancipation), ਇਸਤਰੀ ਸੰਵੇਦਨਾ (Women Sensibility), ਇਸਤਰੀ ਸਸ਼ਕਤੀਕਰਣ (Women Empowerment) ਵਿਸ਼ੇਸ਼ ਮਹੱਤਤਾ ਰੱਖਦੀਆਂ ਹਨ। ਇਸਤਰੀ ਸਸ਼ਕਤੀਕਰਨ ਦਾ ਨਾਅਰਾ ੧੯੭੦-੮੦ ਤੋਂ ਅਰੰਭ ਹੋਇਆ ਅਤੇ ੧੯੯੦ ਤਕ ਇਸ ਦੀ ਤੇਜ਼ੀ ਨਾਲ ਮਹੱਤਤਾ ਵਧੀ। ਨਾਰੀ ਸਸ਼ਕਤੀਕਰਣ ਦਾ ਸੰਕਲਪ ਇਹ ਮੰਨ ਕੇ ਚਲਦਾ ਹੈ ਕਿ ਸਮਾਜ ਦੇ ਨਜ਼ਰੀਏ ਅਤੇ ਉਦੇਸ਼ਾਂ ਵਿਚ ਪ੍ਰਚੰਡ (drastic), ਗਤੀਸ਼ੀਲ (dynamic), ਅਤੇ ਲੋਕਤੰਤਰੀਵਾਦੀ (Democratic) ਪਰਿਵਰਤਨ ਲਿਆਉਣਾ ਲਾਜ਼ਮੀ ਹੈ। ਇਸਤਰੀ ਸਸ਼ਕਤੀਕਰਣ ਸਮਾਜ ਦੀ ਨਿਰੰਤਰ (Suitable) ਤਰੱਕੀ ਲਈ ਜ਼ਰੂਰੀ ਹੈ। ਨਿਰੰਤਰ ਤਰੱਕੀ ਵਿਚ ਮਾਨਵ-ਜੀਵਨ ਨਾਲ ਸੰਬੰਧਿਤ ਤੱਤਾਂ, ਜਿਵੇਂ— ਸਮਾਜਿਕ, ਰਾਜਨੀਤਿਕ, ਆਰਥਿਕ, ਵਾਤਾਵਰਨ ਸੰਬੰਧੀ ਅਤੇ ਅਧਿਆਤਮਿਕ ਵਿਚ ਸੰਤੁਲਨ ਲੋੜੀਂਦਾ ਹੈ। ਸਮਾਜ ਦੀ ਨਿਰੰਤਰ ਪ੍ਰਗਤੀ ਲਈ ਇਸਤਰੀ ਦੀ ਸਮਾਨਤਾ, ਸਮਾਜਿਕ ਨਿਆਂ ਤੇ ਸੁਤੰਤਰਤਾ ਗਤੀਸ਼ੀਲ ਰੋਲ ਅਦਾ ਕਰਦੇ ਹਨ। ਇਸਤਰੀ ਸਸ਼ਕਤੀਕਰਣ ਲਈ ਇਸਤਰੀ ਦਾ ਮਨੋਵਿਗਿਆਨਕ, ਆਰਥਿਕ ਅਤੇ ਰਾਜਨੀਤਿਕ ਪੱਖ ਸਸ਼ਕਤ ਹੋਣਾ ਲੋੜੀਂਦਾ ਹੈ। ਇਸਤਰੀ ਨੂੰ ਸਸ਼ਕਤ ਕਰਨ ਲਈ ਆਰਥਿਕ ਅਤੇ ਸਮਾਜਿਕ ਅਧਿਕਾਰ, ਜੀਵਿਕਾ ਦਾ ਅਧਿਕਾਰ ਆਪਣਾ ਭਵਿੱਖ ਨਿਰਧਾਰਿਤ ਕਰਨ ਦਾ ਅਧਿਕਾਰ ਹੋਣੇ ਚਾਹੀਦੇ ਹਨ। ਇਸ ਤਰ੍ਹਾਂ ਇਸਤਰੀ ਸਸ਼ਕਤੀਕਰਣ ਦਾ ਅਰਥ ਹੋਇਆ— ਉਸ ਨੂੰ ਸਿਖਲਾਈ ਦੇ ਕੇ ਯੋਗ ਬਣਾਉਣਾ, ਨੌਕਰੀ ਕਰਨੀ ਅਤੇ ਪੈਸੇ ਕਮਾਉਣਾ, ਉਸ ਦੀ ਭਲਾਈ ਬਾਰੇ ਕਾਰਜ ਕਰਨੇ ਅਤੇ ਸਹਾਇਕ ਸੇਵਾਵਾਂ ਪ੍ਰਦਾਨ ਕਰਨੀਆਂ। ਉਸ ਵਿਚ ਜਾਗ੍ਰਿਤੀ ਪੈਦਾ ਕਰਨੀ। ਇਸਤਰੀ ਸਸ਼ਕਤੀਕਰਣ ਦਾ ਉਦੇਸ਼ ਹੈ— ਇਸਤਰੀ ਨੂੰ ਸੁਤੰਤਰ, ਆਤਮ-ਨਿਰਭਰ ਬਣਾਉਣਾ। ਇਸ ਲਈ ਇਸਤਰੀ ਨੂੰ ਆਪਣੇ ਜੀਵਨ ਤੇ ਅਧਿਕਾਰ, ਆਪਣੀ ਸ਼ਕਤੀ ਅਤੇ ਵਿਸ਼ਵਾਸ, ਆਪਣੀ ਯੋਗਤਾ ਤੇ ਯਕੀਨ, ਸਰੀਰਿਕ ਹਿੰਸਾ ਤੇ ਸੁਤੰਤਰਤਾ, ਅਪੋਸ਼ਣ ਅਤੇ ਰੋਗਾਂ ਤੋਂ ਨਿਵਾਰਣ ਦੇ ਸਮਰੱਥ ਹੋਣਾ ਚਾਹੀਦਾ ਹੈ।

ਭਾਰਤ ਵਿਚ ੧੯ਵੀਂ ਸਦੀ ਵਿਚ ਇਸਤਰੀਵਾਦੀ ਚਿੰਤਨ ਨੂੰ ਵੇਖਿਆ ਜਾ ਸਕਦਾ ਹੈ। ਇਸ ਸਦੀ ਦੇ ਪਿਛਲੇ ਅੱਧੇ ਦਹਾਕੇ ਦੇ ਅਰੰਭ ਵਿਚ ਈਸ਼ਵਰ ਚੰਦਰ ਵਿਦਿਆਸਾਗਰ ਦੇ ਯਤਨਾਂ ਸਦਕਾ ੧੮੫੬ ਈ. ਵਿਚ ਵਿਧਵਾ ਵਿਆਹ ਦੇ ਹੱਕ ਵਿਚ ਅਤੇ ੧੮੯੦ ਵਿਚ 'ਸਤੀ ਪ੍ਰਥਾ' ਦੇ ਵਿਰੋਧ ਬਿੱਲ ਪਾਸ ਹੋਇਆ, ਪਰ ਹੈਰਾਨੀ ਦੀ ਗੱਲ ਹੈ ਕਿ ਇਸਤਰੀ ਨਾਲ ਸੰਬੰਧਿਤ ਇਨ੍ਹਾਂ ਪੱਖਾਂ ਬਾਰੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਅਵਾਜ਼ ੧੫ਵੀਂ ਸਦੀ ਵਿਚ ਉਠਾਈ ਸੀ। ਗੁਰੂ ਸਾਹਿਬਾਨ ਨੇ ਇਸਤਰੀ ਦੀ

ਸਮਾਨਤਾ ਲਈ ਗੁਰਬਾਣੀ ਨੂੰ ਆਧਾਰ ਬਣਾਇਆ। ਇਹ ਆਪਣੇ ਆਪ ਵਿਚ ਇਕ ਅਦੁੱਤੀ ਕਦਮ ਸੀ। ਗੁਰੂ ਸਾਹਿਬਾਨ ਨੇ ਇਸਤਰੀ ਦੇ ਹੱਕ ਵਿਚ ਜਦੋਂ ਆਵਾਜ਼ ਉਠਾਈ, ਉਸ ਸਮੇਂ ਇਸਤਰੀ ਦੀ ਹੀਣਤਾ ਨੂੰ ਸੁਭਾਵਿਕ ਮੰਨਿਆ ਜਾਂਦਾ ਸੀ। ਇਹ ਉਸ ਸਮੇਂ ਦੇ ਅਨੁਸਾਰ ਇਕ ਕ੍ਰਾਂਤੀਕਾਰੀ ਕਦਮ ਸੀ, ਇਕ ਵਿਲੱਖਣ ਪਰਿਵਰਤਨ ਦਾ ਰਾਹ ਸੀ, ਇਹ ਭਾਵਾਤਮਿਕ ਦ੍ਰਿਸ਼ਟੀਕੋਣ ਸੀ, ਜਿਸ ਦਾ ਆਧਾਰ ਸਾਰੀ ਮਾਨਵਤਾ ਨੂੰ ਇੱਕੋ ਸਮਝਣ ਦਾ ਆਦਰਸ਼ ਸੀ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਗੁਰੂ ਸਾਹਿਬਾਨ ਨੇ ਆਪਣੇ ਆਪ ਨੂੰ, ਸਾਰੇ ਜੀਵਾਂ ਨੂੰ ਤੇ ਆਤਮਾ ਨੂੰ ਪਤਨੀ ਦੇ ਰੂਪ ਵਿਚ ਤਸੱਵਰ ਕੀਤਾ ਅਤੇ ਪਰਮਾਤਮਾ ਨੂੰ ਪਤੀ ਦੇ ਰੂਪ ਵਿਚ। ਇਸੇ ਸੰਬੰਧ ਵਿਚ ਗੁਰਬਾਣੀ ਦਾ ਫੁਰਮਾਨ ਹੈ:

*ਇਸੁ ਜਗ ਮਹਿ ਪੁਰਖੁ ਏਕੁ ਹੈ ਹੋਰ ਸਗਲੀ ਨਾਰਿ ਸਬਾਈ॥* (ਪੰਨਾ ੫੯੧)

ਗੁਰਬਾਣੀ ਨੇ ਸੁਹਾਗਣ, ਸੁਲਖਣੀ, ਸੁਚਜੀ, ਸਚਿਆਰ ਬਣਨ ਦੇ ਦੋ ਰਾਹ ਸੁਝਾਏ ਹਨ, ਉਹ ਸਿਰਫ ਇਸਤਰੀਆਂ ਲਈ ਨਹੀਂ, ਬਲਕਿ ਸਮੂਹ ਮਨੁੱਖਾਂ ਲਈ ਹਨ, ਬਿਨਾ ਕਿਸੇ ਜਾਤ, ਨਸਲ ਅਤੇ ਲਿੰਗ ਦੇ ਭੇਦ-ਭਾਵ ਦੇ। ਗੁਰਬਾਣੀ ਵਿਚ ਸਭ ਮਨੁੱਖਾਂ ਨੂੰ ਸਮਾਜਿਕ ਅਤੇ ਧਾਰਮਿਕ ਖੇਤਰ ਵਿਚ ਬਰਾਬਰ ਦਾ ਦਰਜਾ ਦਿੱਤਾ ਗਿਆ ਹੈ, ਕਿਉਂਕਿ ਉਨ੍ਹਾਂ ਨੇ ਸਾਰੇ ਮਨੁੱਖਾਂ ਵਿਚ ਇੱਕੋ ਪਰਮਾਤਮਾ ਦੇ ਅੰਸ਼ ਨੂੰ ਸਵੀਕਾਰ ਕੀਤਾ:

*ਸਭਨਾ ਜੀਆ ਇਕਾ ਛਾਉ॥* (ਪੰਨਾ ੮੩)

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਭਗਤ ਕਬੀਰ ਜੀ ਦੀ ਬਾਣੀ ਵਿਚ ਤਾਂ ਇਸਤਰੀ ਅਤੇ ਮਰਦ ਦੀ ਸਮਾਨਤਾ ਬਾਰੇ ਸਪਸ਼ਟ ਕਿਹਾ ਹੈ:

*ਏਤੇ ਅਉਰਤ ਮਰਦਾ ਸਾਜੇ ਏ ਸਭ ਰੂਪ ਤੁਮ੍ਾਰੇ॥* (ਪੰਨਾ ੧੩੪੯)

'ਆਸਾ ਦੀ ਵਾਰ' ਵਿਚ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਇਸਤਰੀ ਦੀ ਮਹੱਤਤਾ ਬਾਰੇ ਬਿਆਨ ਕਰਦੇ ਹੋਏ ਫੁਰਮਾਇਆ ਹੈ ਕਿ ਪੁਰਸ਼ ਇਸਤਰੀ ਤੋਂ ਜਨਮ ਲੈਂਦਾ ਹੈ, ਇਸਤਰੀ ਨਾਲ ਹੀ ਕੁੜਮਾਈ ਅਤੇ ਵਿਆਹ ਹੁੰਦਾ ਹੈ, ਇਸਤਰੀ ਰਾਹੀਂ ਹੀ ਹੋਰ ਰਿਸ਼ਤੇਦਾਰੀਆਂ ਬਣਦੀਆਂ ਹਨ, ਇਸਤਰੀ ਤੋਂ ਹੀ ਜਗਤ ਦੀ ਉਤਪਤੀ ਦਾ ਸਿਲਸਿਲਾ ਚੱਲਦਾ ਹੈ ਅਤੇ ਜੇ ਪਹਿਲੀ ਇਸਤਰੀ ਮਰ ਜਾਵੇ ਤਾਂ ਮਰਦ ਹੋਰ ਇਸਤਰੀ ਦੀ ਭਾਲ ਕਰਦਾ ਹੈ। ਰਾਜਿਆਂ-ਮਹਾਰਾਜਿਆਂ ਦੀ ਜਨਮਦਾਤੀ ਵੀ ਇਸਤਰੀ ਹੀ ਹੁੰਦੀ ਹੈ, ਫਿਰ ਉਸ ਨੂੰ ਮੰਦਾ ਕਿਉਂ ਆਖਿਆ ਜਾਵੇ:

*ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ॥*
*ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ॥*
*ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ॥*
*ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥* (ਪੰਨਾ ੪੭੩)

ਗੁਰੂ ਸਾਹਿਬਾਨ ਨੇ ਪ੍ਰਭੂ-ਪ੍ਰਾਪਤੀ ਲਈ ਗ੍ਰਹਿਸਥ ਜੀਵਨ ਨੂੰ ਰੁਕਾਵਟ ਅਸਵੀਕਾਰ ਕਰ ਕੇ ਇਹ ਸਿੱਧ ਕੀਤਾ ਹੈ ਕਿ ਇਸਤਰੀ ਨੂੰ ਪਾਪ ਅਤੇ ਬੁਰਾਈ ਦਾ ਕਾਰਨ ਸਮਝਣਾ ਗ਼ਲਤ ਹੈ। ਉਨ੍ਹਾਂ ਨੇ ਸੰਨਿਆਸ ਦੇ ਮਾਰਗ ਦਾ ਸਮਰਥਨ ਕਰਨ ਵਾਲਿਆਂ ਵੱਲੋਂ ਗ੍ਰਹਿਸਥ ਜੀਵਨ ਦੇ ਤਿਆਗ ਦੀ ਪੁਰਜ਼ੋਰ ਨਿਖੇਧੀ ਕੀਤੀ ਅਤੇ ਜੋਗੀਆਂ ਆਦਿ ਦੀ ਇਸ ਲਈ ਨਿੰਦਾ ਵੀ ਕੀਤੀ ਕਿ ਉਹ ਆਪਣਾ ਘਰ-ਬਾਰ ਤਿਆਗ ਕੇ ਹੋਰਨਾਂ ਦੇ ਘਰੋਂ ਮੰਗ ਕੇ ਰੋਟੀ ਖਾਣ ਜਾਂਦੇ ਹਨ ਅਤੇ ਦੂਸਰਿਆਂ ਦੀਆਂ ਇਸਤਰੀਆਂ ਨੂੰ ਬੁਰੀ ਨਜ਼ਰ ਨਾਲ ਤੱਕਦੇ ਹਨ। ਇਸ ਤਰ੍ਹਾਂ ਉਨ੍ਹਾਂ ਨੂੰ ਪਰਮਾਤਮਾ ਕਿਵੇਂ ਲੱਭ ਸਕਦਾ ਹੈ? ਗੁਰਮਤਿ ਅਨੁਸਾਰ ਗ੍ਰਿਹਸਥੀ ਜੀਵਨ ਵਿਚ ਰਹਿ ਕੇ ਨੇਕ ਕਮਾਈ ਕਰਨੀ, ਵੰਡ ਕੇ ਖਾਣਾ ਤੇ ਸੰਸਾਰ ਦੇ ਵਿਹਾਰਾਂ ਨੂੰ ਚੰਗੀ ਰੀਤ ਨਾਲ ਕਰਦੇ ਹੋਏ, ਹਰ ਵੇਲੇ ਆਪਣੇ ਮਾਲਕ ਨੂੰ ਯਾਦ ਰੱਖਣਾ ਹੀ ਉੱਤਮ ਇਨਸਾਨ ਦੇ ਗੁਣ ਹਨ। ਅਜਿਹੇ ਜੀਵ ਨੂੰ ਗ੍ਰਿਹਸਥ ਵਿਚ ਰਹਿ ਕੇ ਹੀ ਪਰਮਾਤਮਾ ਦੀ ਪ੍ਰਾਪਤੀ ਹੋ ਜਾਂਦੀ ਹੈ:

*ਸਤਿਗੁਰ ਕੀ ਐਸੀ ਵਡਿਆਈ॥*
*ਪੁਤ੍ਰ ਕਲਤ੍ਰ ਵਿਚੇ ਗਤਿ ਪਾਈ॥* *(ਪੰਨਾ ੬੬੧)*

ਗੁਰਬਾਣੀ ਵਿਚ ਆਪਣੇ ਸਾਥੀ ਪ੍ਰਤੀ ਵਫ਼ਾਦਾਰ ਰਹਿਣ ਨੂੰ ਬਹੁਤ ਅਹਿਮੀਅਤ ਦਿੱਤੀ ਗਈ ਹੈ ਅਤੇ ਦੂਸਰੇ ਦੇ ਸਾਥੀ ਪ੍ਰਤੀ ਝੁਕਾਅ ਨੂੰ ਨਿੰਦਿਆ ਗਿਆ ਹੈ। ਸ੍ਰੀ ਗੁਰੂ ਨਾਨਕ ਸਾਹਿਬ ਦਾ ਫੁਰਮਾਨ ਹੈ:

*ਪਰ ਘਰਿ ਚੀਤੁ ਮਨਮੁਖਿ ਡੋਲਾਇ॥ ਗਲਿ ਜੇਵਰੀ ਧੰਧੈ ਲਪਟਾਇ॥*
*(ਪੰਨਾ ੨੨੬)*

ਸ੍ਰੀ ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ:

*ਜੈਸਾ ਸੰਗੁ ਬਿਸੀਅਰ ਸਿਉ ਹੈ ਰੇ ਤੈਸੋ ਹੀ ਇਹੁ ਪਰ ਗ੍ਰਿਹੁ॥* *(ਪੰਨਾ ੪੦੩)*

ਇਸ ਪ੍ਰਕਾਰ ਗੁਰੂ ਸਾਹਿਬਾਨ ਨੇ ਪਰ-ਗਾਮੀ ਹੋਣ ਦੀ ਨਿੰਦਾ ਕੀਤੀ ਅਤੇ ਆਪਣੇ ਆਪ ਨੂੰ ਨਿਯੰਤਰਣ ਵਿਚ ਰੱਖਣ ਦੀ ਹਮਾਇਤ ਕੀਤੀ।

ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ 'ਆਸਾ ਦੀ ਵਾਰ' ਵਿਚ ਸੂਤਕ ਦੀ ਮਾਨਤਾ ਦਾ ਖੰਡਨ ਕੀਤਾ। ਸੂਤਕ ਦੀ ਮਾਨਤਾ ਅਨੁਸਾਰ ਬੱਚੇ ਦੇ ਜਨਮ ਤੋਂ ਕੁਝ ਦਿਨਾਂ ਬਾਅਦ ਤਕ ਇਸਤਰੀ ਨੂੰ ਅਪਵਿੱਤਰ ਸਮਝਿਆ ਜਾਂਦਾ ਸੀ। ਸ੍ਰੀ ਗੁਰੂ ਨਾਨਕ ਸਾਹਿਬ ਅਨੁਸਾਰ ਜੇ ਇਹ ਮੰਨ ਲਿਆ ਜਾਵੇ ਕਿ ਸੂਤਕ ਦਾ ਪਰਹੇਜ਼ ਰੱਖਣਾ ਜ਼ਰੂਰੀ ਹੈ, ਤਾਂ ਕੋਈ ਵੀ ਥਾਂ ਸੂਤਕ-ਰਹਿਤ ਨਹੀਂ ਹੈ। ਗੋਹੇ ਅਤੇ ਲੱਕੜੀ ਵਿਚ ਵੀ ਕੀੜੇ ਹੁੰਦੇ ਹਨ ਅਤੇ ਉਹ ਜੰਮਦੇ-ਮਰਦੇ ਰਹਿੰਦੇ ਹਨ। ਅੰਨ ਦੇ ਜਿਤਨੇ ਵੀ ਦਾਣੇ ਹਨ; ਉਹ ਵੀ ਜੀਵਾਂ ਤੋਂ ਬਗ਼ੈਰ ਨਹੀਂ ਹਨ। ਪਾਣੀ ਆਪ ਵੀ ਜੀਵ ਹੈ, ਕਿਉਂਕਿ ਇਸ ਨਾਲ ਹੀ ਹਰੇਕ ਜੀਵਨ ਹਰਾ ਰਹਿੰਦਾ ਹੈ। ਸੂਤਕ ਦਾ ਪਰਹੇਜ਼ ਪੂਰੇ ਤੌਰ 'ਤੇ ਕਰਨਾ ਬਹੁਤ ਕਠਿਨ ਹੈ, ਕਿਉਂਕਿ ਇਸ ਨਾਲ ਹੀ ਹਰੇਕ ਜੀਵ ਹਰਾ ਰਹਿੰਦਾ ਹੈ। ਸੂਤਕ ਦਾ

ਪਰਹੇਜ਼ ਪੂਰੇ ਤੌਰ ਤੇ ਕਰਨਾ ਬਹੁਤ ਕਠਿਨ ਹੈ, ਕਿਉਂਕਿ ਹਰ ਵੇਲੇ ਰਸੋਈ ਵਿਚ ਸੂਤਕ ਪਿਆ ਰਹਿੰਦਾ ਹੈ। ਸੂਤਕ ਨੂੰ ਨੈਤਿਕਤਾ ਨਾਲ ਜੋੜਦੇ ਹੋਏ ਸ੍ਰੀ ਗੁਰੂ ਨਾਨਕ ਸਾਹਿਬ ਜੀ ਫੁਰਮਾਉਂਦੇ ਹਨ ਕਿ ਮਨ ਦਾ ਸੂਤਕ ਲੋਭ ਹੈ, ਜੀਭ ਦਾ ਸੂਤਕ ਝੂਠ ਹੈ, ਅੱਖਾਂ ਨੂੰ ਪਰਾਇਆ ਧਨ ਤੇ ਪਰਾਇਆ ਰੂਪ ਵੇਖਣ ਦਾ ਸੂਤਕ ਚਿੰਬੜਿਆ ਹੋਇਆ ਹੈ। ਕੰਨਾਂ ਦਾ ਸੂਤਕ ਚੁਗ਼ਲੀ ਸੁਣਨਾ ਹੈ। ਜੇ ਪਰਹੇਜ਼ ਕਰਨਾ ਹੀ ਹੈ ਤਾਂ ਇਨ੍ਹਾਂ ਸੂਤਕਾਂ ਤੋਂ ਕਰੋ ਜੋ ਸਿਰਫ਼ ਇਸਤਰੀਆਂ ਹੀ ਨਹੀਂ, ਬਲਕਿ ਸਮੂਹ ਮਨੁੱਖਾਂ ਨੂੰ ਚਿੰਬੜੇ ਹੋਏ ਹਨ। ਜਿਨ੍ਹਾਂ ਨੂੰ ਤੁਸੀਂ ਸੂਤਕ ਕਹਿੰਦੇ ਹੋ ਉਹ ਤਾਂ ਭਰਮ ਤੋਂ ਇਲਾਵਾ ਹੋਰ ਕੁਝ ਨਹੀਂ ਕਿਉਂਕਿ ਜਨਮ-ਮਰਨ ਤਾਂ ਪਰਮਾਤਮਾ ਦਾ ਹੁਕਮ ਹਨ, ਪ੍ਰਭੂ ਦੀ ਰਜ਼ਾ ਵਿਚ ਹੀ ਜੀਵ ਜੰਮਦੇ-ਮਰਦੇ ਹਨ:

*ਜੇ ਕਰਿ ਸੂਤਕੁ ਮੰਨੀਐ ਸਭ ਤੈ ਸੂਤਕੁ ਹੋਇ॥*
*ਗੋਹੇ ਅਤੈ ਲਕੜੀ ਅੰਦਰਿ ਕੀੜਾ ਹੋਇ॥*
*ਜੇਤੇ ਦਾਣੇ ਅੰਨ ਕੇ ਜੀਆ ਬਾਝੁ ਨ ਕੋਇ॥*
*ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ॥*
*ਸੂਤਕੁ ਕਿਉ ਕਰਿ ਰਖੀਐ ਸੂਤਕੁ ਪਵੈ ਰਸੋਇ॥*
*ਨਾਨਕ ਸੂਤਕੁ ਏਵ ਨ ਉਤਰੈ ਗਿਆਨੁ ਉਤਾਰੇ ਧੋਇ॥੧॥*
*ਮਨ ਕਾ ਸੂਤਕੁ ਲੋਭੁ ਹੈ ਜਿਹਵਾ ਸੂਤਕੁ ਕੂੜੁ॥*
*ਅਖੀ ਸੂਤਕੁ ਵੇਖਣਾ ਪਰ ਤ੍ਰਿਅ ਪਰ ਧਨ ਰੂਪੁ॥*
*ਕੰਨੀ ਸੂਤਕੁ ਕੰਨਿ ਪੈ ਲਾਇਤਬਾਰੀ ਖਾਹਿ॥*
*ਨਾਨਕ ਹੰਸਾ ਆਦਮੀ ਬਧੇ ਜਮ ਪੁਰਿ ਜਾਹਿ॥੨॥* *(ਪੰਨਾ ੪੭੨)*

ਇਸਤਰੀਆਂ ਨਾਲ ਸੰਬੰਧਿਤ ਇਕ ਹੋਰ ਸਮੱਸਿਆ ਸਤੀ ਪ੍ਰਥਾ ਦੇ ਵਿਰੁੱਧ ਸ੍ਰੀ ਗੁਰੂ ਅਮਰਦਾਸ ਜੀ ਨੇ ਅਵਾਜ਼ ਉਠਾਈ। ਉਨ੍ਹਾਂ ਸਤੀ ਸ਼ਬਦ ਦੀ ਪਰਿਭਾਸ਼ਾ ਹੀ ਬਦਲ ਦਿੱਤੀ। ਉਨ੍ਹਾਂ ਸੱਚੇ ਅਰਥਾਂ ਵਿਚ ਸਤੀ ਹੋਣ ਦੀ ਵਿਧੀ ਸਮਝਾਉਂਦਿਆਂ ਹੋਇਆਂ ਫੁਰਮਾਇਆ:

*ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨ੍ਹਿ॥*
*ਨਾਨਕ ਸਤੀਆ ਜਾਣੀਅਨ੍ਹਿ ਜਿ ਬਿਰਹੇ ਚੋਟ ਮਰੰਨ੍ਹਿ॥੧॥ਮਃ੩॥*
*ਭੀ ਸੋ ਸਤੀਆ ਜਾਣੀਅਨਿ ਸੀਲ ਸੰਤੋਖਿ ਰਹੰਨ੍ਹਿ॥*
*ਸੇਵਨਿ ਸਾਈ ਆਪਣਾ ਨਿਤ ਉਠਿ ਸੰਮ੍ਹਾਲੰਨ੍ਹਿ॥੨॥* *(ਪੰਨਾ ੭੮੭)*

ਇਸੇ ਪ੍ਰਸੰਗ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਫੁਰਮਾਨ ਹੈ:

*ਦੇਖਾ ਦੇਖੀ ਮਨਹਠਿ ਜਲਿ ਜਾਈਐ॥*
*ਪ੍ਰਿਅ ਸੰਗੁ ਨ ਪਾਵੈ ਬਹੁ ਜੋਨਿ ਭਵਾਈਐ॥੨॥*
*ਸੀਲ ਸੰਜਮਿ ਪ੍ਰਿਅ ਆਗਿਆ ਮਾਨੈ॥*

*ਤਿਸੁ ਨਾਰੀ ਕਉ ਦੁਖੁ ਨ ਜਮਾਨੈ॥੩॥*
*ਕਹੁ ਨਾਨਕ ਜਿਨਿ ਪ੍ਰਿਉ ਪਰਮੇਸਰੁ ਕਰਿ ਜਾਨਿਆ॥*
*ਧੰਨੁ ਸਤੀ ਦਰਗਹ ਪਰਵਾਨਿਆ॥* (ਪੰਨਾ ੧੮੫)

ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਸਿੱਖਿਆਵਾਂ ਦਾ ਹੀ ਪ੍ਰਭਾਵ ਹੈ ਕਿ ਪੰਜਾਬ ਵਿਚ ਪਿਛਲੀ ਸਦੀ ਵਿਚ ਸਤੀ ਦੀ ਕੋਈ ਘਟਨਾ ਨਹੀਂ ਵਾਪਰੀ, ਜਦੋਂ ਕਿ ਰਾਜਸਥਾਨ ਆਦਿ ਸੂਬਿਆਂ ਵਿਚ ਅਜੋਕੇ ਸਮੇਂ ਵਿਚ ਵੀ ਸਤੀ ਹੋਣ ਦੀਆਂ ਘਟਨਾਵਾਂ ਵਾਪਰਦੀਆਂ ਰਹਿੰਦੀਆਂ ਹਨ।

ਗੁਰੂ ਸਾਹਿਬਾਨ ਨੇ ਸਮੂਹ ਮਨੁੱਖਾਂ ਨੂੰ *ਘਾਲਿ ਖਾਇ ਕਿਛੁ ਹਥਹੁ ਦੇਇ* ਦਾ ਆਦਰਸ਼ ਅਪਣਾਉਣ ਦਾ ਆਦੇਸ਼ ਦਿੱਤਾ। ਉਨ੍ਹਾਂ ਵੱਲੋਂ ਦਰਸਾਏ ਸਮਾਨਤਾ, ਸੁਤੰਤਰਤਾ ਅਤੇ ਨਿਆਂ ਦੇ ਸਦਗੁਣ ਇਸਤਰੀ ਪੁਰਸ਼ ਦੀ ਹਰ ਖੇਤਰ ਵਿਚ ਸਮਤਾ ਦੀ ਹਿਮਾਇਤ ਦੇ ਸੂਚਣ ਬਣੇ। ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਇਸਤਰੀ-ਪੁਰਸ਼ ਨੂੰ ਪਤਨੀ-ਪਤੀ ਨੂੰ *ਏਕ ਜੋਤਿ ਦੁਇ ਮੂਰਤਿ* ਦਾ ਆਦਰਸ਼ ਅਪਣਾਉਣ ਲਈ ਕਿਹਾ ਹੈ।

ਸਿੱਖ ਧਰਮ ਧਾਰਮਿਕ ਅਤੇ ਅਧਿਆਤਮਿਕ ਮਾਰਗ 'ਤੇ ਤੁਰਨ ਲਈ ਹਰੇਕ ਨੂੰ ਪੂਰਨ ਸੁਤੰਤਰਤਾ ਦਿੰਦਾ ਹੈ, ਭਾਵੇਂ ਉਹ ਇਸਤਰੀ ਹੈ ਅਤੇ ਜਾਂ ਪੁਰਸ਼, ਪਰ ਉਹ ਮਨਮਤ ਭਾਵ- ਝੂਠ, ਪਖੰਡ, ਵਿਖਾਵੇ, ਵਹਿਮਾਂ-ਭਰਮਾਂ, ਜਾਦੂ-ਟੂਣਿਆਂ ਅਤੇ ਕਰਮ-ਕਾਂਡਾਂ ਦਾ ਤਿਆਗ ਕਰ ਕੇ ਭਗਤੀ ਮਾਰਗ ਨੂੰ ਅਪਣਾਉਣ ਦਾ ਸੰਦੇਸ਼ ਦਿੰਦੇ ਹੋਇਆਂ ਅਜਿਹੀਆਂ ਇਸਤਰੀਆਂ ਨੂੰ ਰਾਣੀਆਂ-ਮਹਾਰਾਣੀਆਂ ਨਾਲੋਂ ਵੱਧ ਸਤਿਕਾਰ ਦਿੰਦਾ ਹੈ:

*ਕਬੀਰ ਨ੍ਰਿਪ ਨਾਰੀ ਕਿਉ ਨਿੰਦੀਐ ਕਿਉ ਹਰਿ ਚੇਰੀ ਕਉ ਮਾਨੁ॥*
*ਓਹ ਮਾਂਗ ਸਵਾਰੈ ਬਿਖੈ ਕਉ ਓਹ ਸਿਮਰੈ ਹਰਿ ਨਾਮੁ॥* (ਪੰਨਾ ੧੩੭੩)

ਇਸ ਪ੍ਰਕਾਰ ਗੁਰਬਾਣੀ ਇਸਤਰੀ ਨੂੰ ਹੀ ਨਹੀਂ, ਬਲਕਿ ਸਮੱਸਤ ਮਨੁੱਖਾਂ ਨੂੰ ਆਪਣੇ ਅੰਦਰੋਂ ਮਨੋ-ਵਿਗਿਆਨਕ ਤੌਰ 'ਤੇ ਸਸ਼ਕਤ ਹੋਣ ਦੀ ਪ੍ਰੇਰਨਾ ਦਿੰਦੀ ਹੈ। ਉਹ ਜੀਵ ਨੂੰ ਵਿਸ਼ੇ-ਵਿਕਾਰਾਂ ਵੱਲੋਂ ਮੁਕਤ ਹੋ ਕੇ ਨੈਤਿਕ ਕੀਮਤਾਂ ਅਪਣਾਉਣ ਦਾ ਉਪਦੇਸ਼ ਦਿੰਦੀ ਹੈ। ਉਹ ਇਸਤਰੀ-ਪੁਰਖਾਂ ਨੂੰ ਚੰਗੇ ਕਰਮ ਕਰਨ ਲਈ ਪ੍ਰੇਰਦੀ ਹੈ, ਕਿਉਂਕਿ ਅੰਤ ਨਬੇੜਾ ਤਾਂ ਕਰਮਾਂ ਅਨੁਸਾਰ ਹੀ ਹੋਣਾ ਹੈ, ਲਿੰਗ, ਵਰਨ ਜਾਂ ਵਰਗ ਪ੍ਰਧਾਨਗੀ ਅਨੁਸਾਰ ਨਹੀ:

*ਮਤੁ ਕੋ ਜਾਣੈ ਜਾਇ ਅਗੈ ਪਾਇਸੀ॥*
*ਜੇਹੇ ਕਰਮ ਕਮਾਇ ਤੇਹਾ ਹੋਇਸੀ॥* (ਪੰਨਾ ੭੩੦)

ਸਿੱਖ ਇਤਿਹਾਸ 'ਤੇ ਝਾਤ ਪਾਉਣ ਨਾਲ ਇਹ ਗੱਲ ਸਪਸ਼ਟ ਹੋ ਜਾਂਦੀ ਹੈ ਕਿ ਗੁਰੂ ਸਾਹਿਬਾਨ ਨੇ ਨਾ ਸਿਧਾਂਤਕ ਰੂਪ ਵਿਚ ਤੇ ਨਾ ਹੀ ਵਿਵਹਾਰਿਕ ਰੂਪ ਵਿਚ ਇਸਤਰੀ ਨੂੰ ਨੀਵਾਂ ਜਾਂ ਦੂਜੈਲਾ ਦਰਜਾ ਦਿੱਤਾ। ਉਨ੍ਹਾਂ ਨੇ ਸਿਧਾਂਤਕ ਤੌਰ 'ਤੇ ਜੋ ਕਿਹਾ

ਉਸ ਨੂੰ ਅਮਲੀ ਜਾਮਾ ਵੀ ਪਹਿਨਾਇਆ। ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਸਮੇਂ ਤੋਂ ਲੈ ਕੇ ਦਸਮ ਪਾਤਸ਼ਾਹ ਤਕ ਸਾਰੇ ਗੁਰੂ ਸਾਹਿਬਾਨ ਨੇ ਆਪਣੇ ਮਿਸ਼ਨ ਦੀ ਪੂਰਤੀ ਲਈ ਲੰਮੀਆਂ ਪ੍ਰਚਾਰ ਫੇਰੀਆਂ 'ਤੇ ਆਉਣਾ-ਜਾਣਾ ਪਿਆ ਅਤੇ ਕਈ ਦੁਖਦਾਈ ਘਾਲਣਾਵਾਂ ਘਾਲਣੀਆਂ ਪਈਆਂ। ਇਨ੍ਹਾਂ ਸਮਿਆਂ ਵਿਚ ਗੁਰੂ ਕੇ ਮਹਿਲ ਪਰਵਾਰ ਦੀ ਜ਼ਿੰਮੇਵਾਰੀ ਸੰਭਾਲਣ ਤੋਂ ਇਲਾਵਾ ਗੁਰਦੁਆਰਾ ਸਾਹਿਬਾਨ ਅਤੇ ਸੰਗਤਾਂ ਦੀ ਸੇਵਾ-ਸੰਭਾਲ ਸੁਚਾਰੂ ਰੂਪ ਨਾਲ ਕਰਕੇ ਪੂਰਨ ਯੋਗਦਾਨ ਪਾਉਂਦੇ ਰਹੇ। ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਜਦੋਂ ਉਦਾਸੀਆਂ ਉਪਰੰਤ ਕਰਤਾਰਪੁਰ ਆ ਕੇ ਧਰਮਸਾਲ ਬਣਾ ਕੇ ਸੰਗਤਾਂ ਦੇ ਮਾਰਗ-ਦਰਸ਼ਨ ਦਾ ਕਾਰਜ ਅਰੰਭਿਆ, ਤਾਂ ਧਰਮਸਾਲਾ ਅਤੇ ਲੰਗਰ ਦਾ ਪ੍ਰਬੰਧ ਮਾਤਾ ਸੁਲੱਖਣੀ ਜੀ ਹੀ ਕਰਦੇ ਸਨ। ਕਰਤਾਰਪੁਰ ਸੰਗਤ ਵਿਚ ਇਸਤਰੀ-ਪੁਰਖ ਇਕੱਠੇ ਬੈਠ ਕੇ ਪ੍ਰਭੂ-ਭਗਤੀ ਕਰਦੇ ਸਨ, ਲੰਗਰ ਛਕਦੇ ਸਨ। ਕਰਤਾਰਪੁਰ ਵਿਚ ਇਸਤਰੀ ਅਤੇ ਪੁਰਖ ਇਕੱਠੇ ਸੇਵਾ ਕਰਦੇ ਇਹ ਭੇਦ-ਭਾਵ ਵੀ ਨਹੀਂ ਸੀ ਕੀਤਾ ਜਾਂਦਾ ਕਿ ਕਿਹੜਾ ਕੰਮ ਕੌਣ ਕਰੇਗਾ? ਦੋਵੇਂ ਪਾਣੀ ਭਰਦੇ, ਅਨਾਜ ਚੁਣਦੇ, ਪੀਸਦੇ, ਖਾਣਾ ਬਣਾਉਂਦੇ ਅਤੇ ਭਾਂਡੇ ਮਾਂਜਦੇ ਸਨ।

ਸ੍ਰੀ ਗੁਰੂ ਅੰਗਦ ਦੇਵ ਜੀ ਦੇ ਮਹਿਲ ਮਾਤਾ ਖੀਵੀ ਜੀ ਦੁਆਰਾ ਸ਼ਰਧਾ ਅਤੇ ਪਿਆਰ ਨਾਲ ਕੀਤੀ ਲੰਗਰ ਦੀ ਸੇਵਾ ਦਾ ਪ੍ਰਮਾਣ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵੀ ਮਿਲ ਜਾਂਦਾ ਹੈ। ਇਸੇ ਤਰ੍ਹਾਂ ਬੀਬੀ ਭਾਨੀ ਜੀ, ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਕੌਰ ਜੀ ਨੇ ਸਿੱਖ ਸੰਸਥਾਵਾਂ ਅਤੇ ਸੰਗਤਾਂ ਦੇ ਕ੍ਰਮਵਾਰ ਸੰਚਾਲਨ ਅਤੇ ਰਹਿਨੁਮਾਈ ਲਈ ਮਹੱਤਵਪੂਰਨ ਯੋਗਦਾਨ ਪਾਏ, ਜੋ ਸਿੱਖ ਇਤਿਹਾਸ ਦੇ ਵਡਮੁੱਲੇ ਅਤੇ ਅਭਿੰਨ ਅੰਗ ਹਨ। ਸ੍ਰੀ ਗੁਰੂ ਅਮਰਦਾਸ ਜੀ ਦੁਆਰਾ ਪਰਦੇ ਅਤੇ ਸਤੀ ਦੀ ਪ੍ਰਥਾ ਖਤਮ ਕੀਤੀ ਗਈ। ਸ੍ਰੀ ਗੁਰੂ ਅਮਰਦਾਸ ਜੀ ਨੇ ਪ੍ਰਚਾਰ ਮੰਤਵ ਲਈ ਜੋ 'ਬਾਈ ਮੰਜੀਆਂ' ਅਤੇ 'ਬਵਿੰਜਾ ਪੀੜ੍ਹੇ' ਸਥਾਪਿਤ ਕੀਤੇ ਉਨ੍ਹਾਂ ਵਿੱਚੋਂ ਕੁਝ ਦੀ ਜ਼ਿੰਮੇਵਾਰੀ ਬੀਬੀਆਂ ਨੂੰ ਸੌਂਪੀ ਗਈ। ਮਾਤਾ ਮਨਸਾ ਦੇਵੀ ਅਤੇ ਮਾਤਾ ਕਿਸ਼ਨ ਕੌਰ ਜੀ ਆਪਣੇ ਗੁਰੂ-ਪਤੀਆਂ ਨਾਲ ਪ੍ਰਚਾਰ ਫੇਰੀਆਂ 'ਤੇ ਵੀ ਜਾਂਦੇ ਰਹੇ। ਗੁਰੂ ਮਹਿਲਾਂ ਨੇ ਪੰਥ ਦੀ ਖਾਤਰ ਜੋ ਕੁਰਬਾਨੀਆਂ ਦਿੱਤੀਆਂ ਹਨ ਉਨ੍ਹਾਂ ਨਾਲ ਇਤਿਹਾਸ ਭਰਿਆ ਪਿਆ ਹੈ।

ਗੁਰੂ ਮਹਿਲਾਂ ਤੋਂ ਇਲਾਵਾ ਮਾਈ ਭਾਗੋ, ਰਾਣੀ ਸਦਾ ਕੌਰ, ਮਹਾਰਾਣੀ ਜਿੰਦਾਂ ਆਦਿ ਕਈ ਹੋਰ ਨਾਮ ਸਿੱਖ ਇਤਿਹਾਸ ਵਿਚ ਸਦਾ ਅਮਰ ਰਹਿਣਗੇ। ਸਤਾਰ੍ਹਵੀਂ ਸਦੀ ਵਿਚ ਸਿੱਖ ਇਸਤਰੀਆਂ ਨੇ ਤਿਆਗ ਅਤੇ ਬਲੀਦਾਨ ਦੀ ਜੋ ਮਿਸਾਲ ਕਾਇਮ ਕੀਤੀ, ਉਹ ਸਿੱਖ ਪੰਥ ਦੀ ਅਰਦਾਸ ਵਿਚ ਰੋਜ਼ਾਨਾ ਯਾਦ ਕੀਤੀ ਜਾਂਦੀ ਹੈ। ਇਤਿਹਾਸ ਗਵਾਹ ਹੈ ਕਿ ਸਿੱਖਾਂ ਵੱਲੋਂ ਸੰਕਟ-ਗ੍ਰਸਤ ਇਸਤਰੀਆਂ ਦੇ ਸਨਮਾਨ ਦੀ ਰੱਖਿਆ ਬਿਨਾ ਕਿਸੇ ਭੇਦ-ਭਾਵ ਤੋਂ ਕੀਤੀ ਜਾਂਦੀ ਰਹੀ ਹੈ।

ਸਾਰ ਰੂਪ ਵਿਚ ਕਿਹਾ ਜਾ ਸਕਦਾ ਹੈ ਕਿ ਇਸਤਰੀਆਂ ਸਾਰੀ ਮਾਨਵਤਾ ਦਾ

ਅੱਧਾ ਹਿੱਸਾ ਹੈ। ਇਸਤਰੀਆਂ ਅਤੇ ਪੁਰਸ਼ ਪਰਵਾਰ ਦੀਆਂ ਦੋ ਅਜਿਹੀਆਂ ਇਕਾਈਆਂ ਹਨ ਜਿਨ੍ਹਾਂ ਦੀ ਇਕਸੁਰਤਾ ਨਾਲ ਹੀ ਪਰਵਾਰ ਸੁਚਾਰੂ ਰੂਪ ਨਾਲ ਚੱਲ ਸਕਦਾ ਹੈ। ਇਸ ਇਕਸੁਰਤਾ ਲਈ ਸੰਤੁਲਨ ਅਤਿ ਜ਼ਰੂਰੀ ਹੈ ਅਤੇ ਸੰਤੁਲਨ ਲਈ ਇਸਤਰੀ-ਪੁਰਸ਼ ਦੀ ਸਮਾਨਤਾ ਨੂੰ ਸਵੀਕਾਰ ਕਰਨਾ। ਸਮਾਜ ਨੂੰ ਉੱਨਤੀ ਦੇ ਰਾਹ 'ਤੇ ਲਿਜਾਣ ਲਈ ਵੀ ਇਹ ਜ਼ਰੂਰੀ ਹੈ ਕਿ ਇਸਤਰੀ ਅਤੇ ਪੁਰਸ਼ ਦੀ ਸਮਾਨਤਾ ਨੂੰ ਸਵੀਕਾਰ ਕੀਤੀ ਜਾਵੇ ਅਤੇ ਉਨ੍ਹਾਂ ਨੂੰ ਜੀਵਨ ਦੇ ਹਰ ਖੇਤਰ ਵਿਚ ਬਰਾਬਰ ਦੀ ਮਹੱਤਤਾ ਦਿੱਤੀ ਜਾਵੇ। ਜਦੋਂ ਤਕ ਸਮਾਜ ਦਾ ਇਹ ਅੱਧਾ ਹਿੱਸਾ, ਜਿਸ ਨੂੰ ਕਈ ਸਦੀਆਂ ਤਕ ਉਪੇਖਿਤ ਕੀਤਾ ਜਾਂਦਾ ਰਿਹਾ ਹੈ; ਉੱਨਤ ਨਹੀਂ ਹੋਵੇਗਾ, ਉਦੋਂ ਤਕ ਸਮਾਜ ਦਾ ਸਮੁੱਚਾ ਵਿਕਾਸ ਸੰਭਵ ਨਹੀਂ ਹੋਵੇਗਾ। ਇਸ ਵਿਚ ਕੋਈ ਸੰਦੇਹ ਨਹੀਂ ਕਿ ਕਿਸੇ ਦੇਸ਼ ਦੀ ਸੱਭਿਅਤਾ ਦਾ ਅਨੁਮਾਨ ਉੱਥੋਂ ਦੀਆਂ ਇਸਤਰੀਆਂ ਦੀ ਸਮਾਜ ਸਥਿਤੀ ਤੋਂ ਹੀ ਲਾਇਆ ਜਾ ਸਕਦਾ ਹੈ ਅਤੇ ਇਹੀ ਕਾਰਨ ਹੈ ਕਿ ਸਮਾਜ ਵਿਚ ਇਸਤਰੀਆਂ ਦੀ ਸਥਿਤੀ, ਉਸ ਦੀਆਂ ਸਮੱਸਿਆਵਾਂ ਹਮੇਸ਼ਾਂ ਚਿੰਤਨ ਦਾ ਵਿਸ਼ਾ ਬਣੀਆਂ ਰਹੀਆਂ ਹਨ ਅਤੇ ਜਦੋਂ ਤਕ ਲਿੰਗ-ਅਸਮਾਨਤਾ ਪੂਰੀ ਤਰ੍ਹਾਂ ਖ਼ਤਮ ਨਹੀਂ ਹੋ ਜਾਂਦੀ ਇਹ ਵਿਸ਼ਾ ਬਣਿਆ ਹੀ ਰਹੇਗਾ। ਇਸਤਰੀਆਂ ਸਸ਼ਕਤੀਕਰਣ ਲਈ ਕੁਝ ਜ਼ਰੂਰੀ ਨੁਕਤੇ:

-ਐਸਾ ਵਾਤਾਵਰਨ ਪੈਦਾ ਕਰਨਾ ਜਿਸ ਵਿਚ ਇਸਤਰੀਆਂ ਆਪਣੀ ਸੰਪੂਰਨ ਸਮਰੱਥਾ ਨੂੰ ਪਛਾਣ ਸਕਣ ਅਤੇ ਘਰ ਅਤੇ ਦੇਸ਼ ਦੇ ਆਰਥਿਕ, ਸਮਾਜਿਕ ਅਤੇ ਸਿਆਸੀ ਫ਼ੈਸਲਿਆਂ ਵਿਚ ਬਰਾਬਰ ਦੀਆਂ ਭਾਗੀਦਾਰ ਹੋ ਸਕਣ।

-ਸਿਹਤ-ਸੇਵਾਵਾਂ, ਵਿੱਦਿਆ, ਰੁਜ਼ਗਾਰ ਅਤੇ ਵੇਤਨ ਸੰਬੰਧੀ ਇਸਤਰੀਆਂ ਨੂੰ ਬਰਾਬਰਤਾ ਪ੍ਰਦਾਨ ਕਰਨੀ।

-ਇਸਤਰੀਆਂ ਨੂੰ ਉਨ੍ਹਾਂ ਦੇ ਹੱਕਾਂ ਤੋਂ ਅਤੇ ਉਸ ਕਾਨੂੰਨ ਪ੍ਰਣਾਲੀ ਤੋਂ ਜਾਣੂ ਕਰਾਉਣਾ ਜਿਸ ਦਾ ਉਦੇਸ਼ ਉਨ੍ਹਾਂ ਵਿਰੁੱਧ ਹਰ ਪ੍ਰਕਾਰ ਦੇ ਵਿਤਕਰਿਆਂ ਨੂੰ ਖ਼ਤਮ ਕਰਨਾ ਹੈ।

-ਇਸਤਰੀਆਂ ਵਿਰੁੱਧ ਸਮਾਜ ਦੀ ਸੋਚਣੀ ਵਿਚ ਤਬਦੀਲੀ ਲਿਆਉਣੀ।

-ਇਸਤਰੀਆਂ ਦੀਆਂ ਸੰਸਥਾਵਾਂ ਕਾਇਮ ਕਰਨੀਆਂ ਅਤੇ ਉਨ੍ਹਾਂ ਨੂੰ ਮਜ਼ਬੂਤ ਬਣਾਉਣਾ।

ਇਸਤਰੀਆਂ ਦਾ ਮਰਦਾਂ ਤੋਂ ਪੱਛੜੇਪਣ ਦਾ ਸਭ ਤੋਂ ਵੱਡਾ ਕਾਰਨ ਹੈ ਉਨ੍ਹਾਂ ਦੀ ਨਿਰਬਲਤਾ ਜਾਂ ਸ਼ਕਤੀਹੀਣਤਾ। ਪਾਰਲੀਮੈਂਟਾਂ, ਜਨਤਕ ਜੀਵਨ, ਮੀਡੀਆ ਜਗਤ ਅਤੇ ਹੋਰ ਨਿਰਣੇ-ਅਧਿਕਾਰਿਤ ਸੰਸਥਾਵਾਂ ਵਿਚ ਉਹ ਬਹੁਤ ਘੱਟ ਗਿਣਤੀ ਵਿਚ ਹਨ। ਇਸੇ ਕਾਰਨ ਹੀ ਉਨ੍ਹਾਂ ਦੇ ਲਾਭ ਹਿੱਤ ਲੋੜੀਂਦੀ ਮਾਤਰਾ ਵਿਚ ਵਿੱਤੀ ਨਿਰਧਾਰਣਾ ਨਹੀਂ ਹੁੰਦੀਆਂ ਰਹੀਆਂ ਅਤੇ ਉਨ੍ਹਾਂ ਦੇ ਬਹੁ-ਪੱਖੀ ਵਿਕਾਸ ਸੰਬੰਧੀ ਪ੍ਰੋਗਰਾਮ ਕਦੇ ਵੀ ਜ਼ਰੂਰਤ ਅਨੁਸਾਰ ਚਾਲੂ ਨਹੀਂ ਹੁੰਦੇ ਰਹੇ। ਲਿੰਗਕ ਵਿਤਕਰੇ ਖ਼ਤਮ ਕਰ ਕੇ, ਖਾਸ

ਤੌਰ ਉੱਤੇ ਪੇਂਡੂ ਇਲਾਕਿਆਂ ਵਿਚ ਇਸਤਰੀਆਂ ਦੇ ਜੀਵਨ ਦਾ ਮਿਆਰ ਉਚੇਰਾ ਕਰਨ ਲਈ, ਜਨਤਕ ਚੇਤਨਾ ਅਤੇ ਸਿਆਸੀ ਨੀਯਤ ਵਿਚ ਲੋੜੀਂਦੀ ਤਬਦੀਲੀ ਦੀ ਜ਼ਰੂਰਤ ਹੈ। ਜਿਨ੍ਹਾਂ ਚਿਰ ਗਰੀਬੀ ਦੂਰ ਨਹੀਂ ਹੁੰਦੀ ਅਤੇ ਸਾਖ਼ਰਤਾ ਦੇ ਟੀਚਿਆਂ ਵਿਚ ਪ੍ਰਾਪਤੀ ਸੌ ਫ਼ੀਸਦੀ ਨਹੀਂ ਹੁੰਦੀ, ਇਸਤਰੀਆਂ ਲਈ ਮਨੁੱਖੀ ਅਧਿਕਾਰਾਂ ਦੀ ਪ੍ਰਾਪਤੀ ਇਕ ਅਧੂਰਾ ਸੁਪਨਾ ਹੀ ਰਹੇਗਾ। ਸਭ ਤੋਂ ਅੰਤਲੀ, ਪਰ ਸਭ ਤੋਂ ਮਹੱਤਵਪੂਰਨ ਜ਼ਰੂਰਤ ਹੈ ਇਸਤਰੀਆਂ ਵਿਚ ਆਪਣੇ ਹੱਕਾਂ ਲਈ ਜਾਗ੍ਰਿਤੀ ਦੀ ਉਤਪਤੀ। ਜਿੰਨੀ ਦੇਰ ਇਸਤਰੀਆਂ ਖ਼ੁਦ ਅੱਗੇ ਵੱਧ ਕੇ ਆਪਣੀ ਮਦਦ ਆਪ ਨਹੀਂ ਕਰਦੀਆਂ, ਉਨੀਂ ਦੇਰ ਕਿਸੇ ਨੇ ਉਨ੍ਹਾਂ ਦੀ ਮਦਦ ਨਹੀਂ ਕਰਨੀ, ਜਿਵੇਂ ਕਿ ਪੰਜਾਬੀ ਦੀ ਪ੍ਰਸਿੱਧ ਕਵਿਤਰੀ ਅੰਮ੍ਰਿਤਾ ਪ੍ਰੀਤਮ ਦੀ ਕਵਿਤਾ ਕਹਿੰਦੀ ਹੈ:

*ਹੱਕ ਜਿਨ੍ਹਾਂ ਦੇ ਆਪਣੇ, ਆਪੇ ਲੈਣਗੇ ਖੋਹ।*

ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਸਿੱਖਿਆਵਾਂ ਨੂੰ ਅਮਲੀ ਰੂਪ ਦੇ ਕੇ ਹੀ ਇਸਤਰੀਆਂ ਦੇ ਸਸ਼ਕਤੀਕਰਣ ਵਿਚ ਯੋਗਦਾਨ ਪਾਇਆ ਜਾ ਸਕਦਾ ਹੈ। ਸਿੱਖ ਇਤਿਹਾਸ ਇਸ ਦਾ ਗਵਾਹ ਹੈ ਕਿ ਇਸਤਰੀਆਂ ਨੇ ਸਿੱਖ ਪੰਥ ਦੇ ਸੰਗਠਨ ਵਿਚ ਅਹਿਮ ਭੂਮਿਕਾ ਨਿਭਾਈ ਹੈ, ਜਿਸ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਸਿੱਖਿਆਵਾਂ ਦਾ ਪ੍ਰਭਾਵ ਹੀ ਮੰਨਿਆ ਜਾ ਸਕਦਾ ਹੈ। ਅਜੋਕੇ ਸਮਾਜ ਵਿਚ ਇਸਤਰੀ ਸਸ਼ਕਤੀਕਰਣ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਦੇਸ਼ ਨੂੰ ਜੀਵਨ ਵਿਚ ਅਪਣਾਉਣ ਦੀ ਅਹਿਮੀਅਤ ਵੱਲ ਵਿਸ਼ੇਸ਼ ਧਿਆਨ ਦਿੱਤਾ ਜਾਣਾ ਚਾਹੀਦਾ ਹੈ। ■

## ਜ਼ਿਲ੍ਹਾ ਤਰਨ ਤਾਰਨ ਵਿਖੇ ਅੰਮ੍ਰਿਤ-ਸੰਚਾਰ

ਭਾਈ ਲਖਮੀਰ ਸਿੰਘ ਕੱਕਾ ਕੰਡਿਆਲਾ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ੧੫ ਨਵੰਬਰ, ੨੦੧੮ ਨੂੰ ਗੁਰਦੁਆਰਾ ਬਾਬਾ ਬੁਲਾਕਾ ਸਿੰਘ, ਪਿੰਡ ਕੰਗ, ਤਹਿਸੀਲ ਖਡੂਰ ਸਾਹਿਬ, ਜ਼ਿਲ੍ਹਾ ਤਰਨ ਤਾਰਨ ਵਿਖੇ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਦੌਰਾਨ ਕੁੱਲ ੧੨ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਪ੍ਰਾਪਤ ਕਰ ਕੇ ਗੁਰੂ ਵਾਲੇ ਬਣੇ। ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਭੇਟਾ-ਰਹਿਤ ਦਿੱਤੇ ਗਏ।

# ਸੁਆਰਥ ਦਿਮਾਗ਼ ਉੱਤੇ ਕੀ ਅਸਰ ਪਾਉਂਦਾ ਹੈ

*-ਡਾ. ਹਰਸ਼ਿੰਦਰ ਕੌਰ, ਐਮ. ਡੀ.**

ਕਿਸੇ ਵਿਰਲੇ ਟਾਵੇਂ ਨੂੰ ਛੱਡ ਕੇ ਬਾਕੀ ਸਭ ਕਿਸੇ ਨਾ ਕਿਸੇ ਮੌਕੇ ਸੁਆਰਥੀ ਜ਼ਰੂਰ ਹੋ ਜਾਂਦੇ ਹਨ। ਬਥੇਰੇ ਜਣੇ ਤਾਂ ਪੂਰੀ ਉਮਰ ਹੀ ਸੁਆਰਥ ਅਧੀਨ ਗੁਜ਼ਾਰਦੇ ਹਨ। ਆਪਣੇ ਤੇ ਆਪਣੇ ਟੱਬਰ ਬਾਰੇ ਕੁਝ ਜਣੇ ਫਿਕਰਮੰਦ ਹੁੰਦੇ ਹਨ, ਪਰੰਤੂ ਕੁਝ ਲੋਕ ਤਾਂ ਸਿਰਫ਼ ਆਪਣੇ ਆਪ ਤਕ ਹੀ ਸੀਮਤ ਹੋ ਜਾਂਦੇ ਹਨ ਤੇ ਟੱਬਰ ਜਾਂ ਰਿਸ਼ਤੇਦਾਰੀ ਵੀ ਪਿਛਾਂਹ ਛੱਡ ਦਿੰਦੇ ਹਨ।

ਇਹ ਕੋਈ ਅੱਜ ਦੀ ਗੱਲ ਨਹੀਂ ਹੈ। ਜਦੋਂ ਤੋਂ ਮਨੁੱਖ ਹੋਂਦ ਵਿਚ ਆਇਆ ਹੈ, ਸੁਆਰਥ ਨਾਲੋਂ ਨਾਲ ਉਸ ਦੇ ਮਨ ਅੰਦਰ ਉਪਜ ਪਿਆ। ਸੁਆਰਥ ਦੇ ਤਾਣੇ-ਬਾਣੇ ਵਿੱਚੋਂ ਨਿਕਲਣਾ ਸੌਖਾ ਨਹੀਂ ਹੁੰਦਾ, ਪਰ ਫਿਰ ਵੀ ਕਈ ਜਣੇ ਨਿੱਜ ਤੋਂ ਬਾਹਰ ਆ ਕੇ ਲੋੜਵੰਦਾਂ ਦੀ ਮਦਦ ਕਰਦੇ ਹਨ।

ਅਜਿਹੀ ਮਦਦ ਵਿੱਚੋਂ ਵੀ ਸੁਆਰਥ ਪੂਰੀ ਤਰ੍ਹਾਂ ਮਨਫ਼ੀ ਨਹੀਂ ਹੁੰਦਾ। ਇਸ ਵਿੱਚੋਂ ਵੀ ਆਪਣੇ ਮਨ ਦੀ ਸ਼ਾਂਤੀ ਤੇ ਸੁਖਦ ਅਹਿਸਾਸ ਦੀ ਭਾਲ ਕਰਦਿਆਂ ਮਨੁੱਖ ਆਪਣਾ ਸੁਆਰਥ ਪੂਰਾ ਕਰ ਲੈਂਦਾ ਹੈ।

ਜਿਉਂ ਹੀ ਕੋਈ ਜਣਾ ਅਗਾਂਹ ਲੰਘਣ ਦੀ ਕੋਸ਼ਿਸ਼ ਕਰੇ ਤਾਂ ਦੋ ਗੱਲਾਂ ਹੁੰਦੀਆਂ ਹਨ :- ਦੂਜੇ ਨੂੰ ਮਿੱਧ ਕੇ ਅਗਾਂਹ ਲੰਘਣਾ ਜਾਂ ਵੱਖਰਾ ਰਾਹ ਚੁਣ ਕੇ ਇਕੱਲਿਆਂ ਹੀ ਤੁਰਨ ਦੀ ਕੋਸ਼ਿਸ਼ ਕਰਨੀ।

ਹੰਗਰੀ ਦੀ ਯੂਨੀਵਰਸਿਟੀ ਵਿਚ ਉਹ ਲੋਕ ਲੱਭੇ ਗਏ ਜੋ ਹੰਕਾਰੀ ਸਨ ਜਾਂ ਨਿੱਜ ਨੂੰ ਪਹਿਲ ਦਿੰਦੇ ਸਨ ਜਾਂ ਸੁਆਰਥੀ ਸਨ। ਇਨ੍ਹਾਂ ਵਿੱਚੋਂ ਕੁਝ ਸ਼ੱਕੀ ਸੁਭਾਅ ਦੇ ਸਨ, ਕੁਝ ਮੌਕਾਪ੍ਰਸਤ ਸਨ ਤੇ ਕੁਝ ਸ਼ੋਸ਼ਣ ਕਰਨ ਵਾਲੇ।

ਇਹ ਪੱਕਾ ਸੀ ਕਿ ਸਾਰੇ ਦੇ ਸਾਰੇ ਹੀ ਲੋੜ ਪੈਣ ਉੱਤੇ ਦੂਜੇ ਨੂੰ ਖ਼ਤਮ ਕਰਨ ਤਕ ਵੀ ਜਾ ਸਕਦੇ ਸਨ। ਇਨ੍ਹਾਂ ਨੂੰ 'ਧੋਖੇਬਾਜ਼' ਨਾਂ ਦੇ ਕੇ ਖੋਜ ਅਰੰਭੀ ਗਈ।

ਕੰਪਿਊਟਰ ਵਿਚ ਇਨ੍ਹਾਂ ਦੇ ਦਿਮਾਗ਼ ਦੀ ਮੈਪਿੰਗ ਕੀਤੀ ਗਈ, ਪਰ ਇਹ ਦੱਸੇ ਬਗ਼ੈਰ ਕਿ ਉਨ੍ਹਾਂ ਨੂੰ 'ਮੈਕੀਆਵੈਲੀਅਨ' ਨਾਂ ਦੇ ਕੇ ਖੋਜ ਕੀਤੀ ਜਾ ਰਹੀ ਹੈ। ਸਾਰਿਆਂ ਨੂੰ ਇਕ ਕੰਪਿਊਟਰ ਗੇਮ ਖੇਡਣ ਲਈ ਕਿਹਾ ਗਿਆ। ਕੰਪਿਊਟਰ ਵਿਚ ਪਹਿਲਾਂ ਹੀ ਇਹ ਜਾਣਕਾਰੀ ਭਰ ਦਿੱਤੀ ਗਈ ਸੀ ਕਿ ਕਦੇ ਸਹੀ ਚਾਲ ਚੱਲਣੀ ਹੈ ਤੇ ਕਦੇ ਜਾਣ ਬੁੱਝ ਕੇ ਗ਼ਲਤ। ਖੇਡ ਖੇਡਦਿਆਂ ਦਿਮਾਗ਼ ਦੀ ਮੈਪਿੰਗ ਕਰਦਿਆਂ ਇਹ ਪਤਾ ਲੱਗਿਆ ਕਿ ਜਦੋਂ ਕੰਪਿਊਟਰ ਸਹੀ ਚਾਲ ਚੱਲਦਾ ਸੀ ਤਾਂ ਇਨ੍ਹਾਂ ਦੇ ਦਿਮਾਗ਼ ਦੇ

**ਬੱਚਿਆਂ ਦੀ ਮਾਹਰ, ੨੮, ਪ੍ਰੀਤ ਨਗਰ, ਲੋਅਰ ਮਾਲ, ਪਟਿਆਲਾ। ਫ਼ੋਨ ਨੰ: ੦੧੭੫-੨੨੧੬੭੮੩*

ਖ਼ਾਸ ਹਿੱਸਿਆਂ ਵਿਚ ਹਰਕਤ ਹੁੰਦੀ ਸੀ। ਤੀਜੀ ਜਾਂ ਚੌਥੀ ਚਾਲ ਉੱਤੇ ਸਾਰਾ ਕੁਝ ਸਮਝਦਿਆਂ ਇਨ੍ਹਾਂ ਦੇ ਦਿਮਾਗ਼ ਦੇ ਕਈ ਹਿੱਸਿਆਂ ਵਿਚ ਹਰਕਤ ਹੋਣੀ ਸ਼ੁਰੂ ਹੋ ਗਈ ਅਤੇ ਉਹ ਸਾਰੇ ਕੰਪਿਊਟਰ ਨਾਲ ਵੀ ਧੋਖਾ ਕਰਨ ਦੀ ਕੋਸ਼ਿਸ਼ ਕਰਦੇ ਲੱਭੇ ਗਏ। ਯਾਨੀ, ਇਹ ਵੇਖਣ ਵਿਚ ਆਇਆ ਕਿ ਧੋਖੇਬਾਜ਼ ਲੋਕ ਏਨੇ ਜ਼ਿਆਦਾ ਚਾਲੂ ਹੁੰਦੇ ਹਨ ਕਿ ਦੂਜੇ ਵੱਲੋਂ ਕਹੀ ਗੱਲ ਤੇ ਉਸ ਦੀ ਵਿਚਾਰਗੀ ਜਾਂ ਲੋੜ ਨੂੰ ਕਿਸ ਤਰੀਕੇ ਆਪਣੇ ਹਿੱਤ ਵੱਲ ਘੁਮਾਉਣਾ ਹੈ, ਬਾਰੇ ਉਨ੍ਹਾਂ ਦਾ ਦਿਮਾਗ਼ ਪੂਰਾ ਟਰੇਂਡ ਹੁੰਦਾ ਹੈ।

ਜੇ ਕਿਤੇ ਜਾਣਦੇ ਬੁੱਝਦੇ ਵੀ ਸਾਹਮਣੇ ਖੜਾ ਬੰਦਾ ਹਲੀਮੀ ਨਾਲ ਪੇਸ਼ ਆਉਂਦਾ ਰਹੇ ਤਾਂ ਵੀ ਸੁਆਰਥੀ ਬੰਦੇ ਦੇ ਦਿਮਾਗ਼ ਅੰਦਰਲੇ 'ਸੈਲਫਿਸ਼ ਜਰਕਸ ਜਾਂ ਝਟਕੇ' ਉਸ ਨੂੰ ਦੂਜੇ ਦਾ ਫ਼ਾਇਦਾ ਲੈਣ ਲਈ ਉਕਸਾਉਂਦੇ ਹਨ। ਇੰਜ ਸੁਆਰਥੀ ਬੰਦਾ ਨਾ ਚਾਹੁੰਦੇ ਹੋਏ ਵੀ ਦਿਮਾਗ਼ ਅੰਦਰਲੇ ਸੁਨੇਹਿਆਂ ਦੇ ਭੰਡਾਰ ਹੇਠ ਦੂਜੇ ਦਾ ਮਾੜਾ ਕਰ ਜਾਂਦਾ ਹੈ।

ਇੰਗਲੈਂਡ ਦੇ ਵਿਚ ਹੋਈ ਖੋਜ ਦੌਰਾਨ ਅਜਿਹੇ ਸੁਆਰਥੀ ਲੋਕਾਂ ਦੇ ਦਿਮਾਗ਼ ਦੇ 'ਡੋਰਸੋਲੇਟਰਲ ਪ੍ਰੀ ਫਰੰਟਲ ਕੌਰਟੈਕਸ' ਹਿੱਸੇ ਵਿਚ ਪੱਕੀ ਤਬਦੀਲੀ ਹੋਈ ਲੱਭੀ। ਉੱਥੇ ਲਗਾਤਾਰ ਹਲਕਾ ਚੁੰਬਕੀ ਦਾਇਰਾ ਪੈਦਾ ਕਰ ਕੇ ਜਦੋਂ ਇਸ ਹਿੱਸੇ ਨੂੰ ਕੁਝ ਚਿਰ ਲਈ ਸੁੰਨ ਕਰ ਦਿੱਤਾ ਗਿਆ ਤਾਂ ਨਾਲੋਂ ਨਾਲ ਸਕੈਨ ਜਾਰੀ ਰੱਖਿਆ ਗਿਆ।

ਉਸ ਤੋਂ ਬਾਅਦ ਉਨ੍ਹਾਂ ਸਾਰਿਆਂ ਨੂੰ ਇਕ ਖੇਡ ਖੇਡਣ ਲਈ ਦਿੱਤੀ ਗਈ ਜਿਸ ਵਿਚ ਪੈਸੇ ਦਾ ਅਦਾਨ-ਪ੍ਰਦਾਨ ਕੀਤਾ ਜਾਣਾ ਸੀ।

ਇਸ ਖੇਡ ਵਿਚ ਇਕ ਜਣੇ ਨੇ ਪੈਸੇ ਦੇਣੇ ਸਨ ਤੇ ਦੂਜੇ ਨੇ ਵੰਡ ਕੇ ਲੈਣੇ ਸਨ ਜਾਂ ਲੈਣ ਤੋਂ ਇਨਕਾਰ ਕਰਨਾ ਸੀ। ਜੇ ਲੈਣ ਤੋਂ ਇਨਕਾਰ ਕਰ ਦਿੱਤਾ ਜਾਂਦਾ ਸੀ ਤਾਂ ਕੰਪਿਊਟਰ ਦੀ ਖੇਡ ਬੰਦ ਹੋ ਜਾਂਦੀ ਸੀ ਤੇ ਕਿਸੇ ਨੂੰ ਵੀ ਪੈਸੇ ਨਹੀਂ ਸੀ ਮਿਲਦੇ। ਯਾਨੀ ਕਿਸੇ ਵੀ ਹਾਲ, ਭਾਵੇਂ ਕਾਣੀ ਵੰਡ ਹੋਵੇ ਜਾਂ ਬਰਾਬਰ ਦੀ ਵੰਡ, ਪੈਸੇ ਤਾਂ ਹਰ ਹਾਲ ਲੈਣੇ ਹੀ ਪੈਣੇ ਸੀ।

ਇਹ ਵੇਖਣ ਵਿਚ ਆਇਆ ਕਿ ਹਰ ਕਿਸੇ ਨੇ ਕਾਣੀ ਵੰਡ ਲੈਣ ਵਿਚ ਹੀ ਬਿਹਤਰੀ ਸਮਝੀ। ਕਿਸੇ ਇੱਕ ਨੇ ਵੀ ਘੱਟ ਪੈਸੇ ਜਾਂ ਕਾਣੀ ਵੰਡ ਦਾ ਵਿਰੋਧ ਨਹੀਂ ਕੀਤਾ ਤੇ ਚੁੱਪ ਚਾਪ ਜੋ ਮਿਲਿਆ ਰੱਖ ਲਿਆ। ਸਭ ਨੂੰ ਪਤਾ ਸੀ ਕਿ ਇਹ ਗ਼ਲਤ ਹੈ, ਪਰ ਬੋਲਿਆ ਕੋਈ ਨਹੀਂ।

ਦਿਮਾਗ਼ ਦੇ ਸੱਜੇ ਪਾਸੇ ਵਾਲਾ ਪ੍ਰੀਫਰੰਟਲ ਹਿੱਸਾ ਪ੍ਰੋ. ਫੈਹਰ ਅਨੁਸਾਰ ਸੁਆਰਥ ਉੱਤੇ ਕਾਬੂ ਪਾਉਣ ਵਿਚ ਮਦਦ ਕਰਦਾ ਹੈ ਜਦ ਕਿ ਖੱਬਾ ਪਾਸਾ ਸਹੀ ਫੈਸਲੇ ਉੱਤੇ ਭਾਰੂ ਪੈ ਜਾਂਦਾ ਹੈ।

ਜ਼ੂਰਿਕ ਯੂਨੀਵਰਸਿਟੀ ਤੇ ਹਾਵਰਡ ਯੂਨੀਵਰਸਿਟੀ ਵਿਚ ਹੋਈ ਸਾਂਝੀ ਖੋਜ ਅਨੁਸਾਰ ਚੁੰਬਕੀ ਦਾਇਰੇ ਦਾ ਅਸਰ ਥੁੜ੍ਹ-ਚਿਰੀ ਸੀ ਤੇ ਟੈਸਟ ਕੀਤੇ ਜਾਣ ਵਾਲਿਆਂ

ਨੂੰ ਟੈਸਟ ਦਾ ਮਕਸਦ ਵੀ ਨਹੀਂ ਸੀ ਦੱਸਿਆ ਗਿਆ, ਇਸ ਵਾਸਤੇ ਖੋਜ ਉੱਤੇ ਕਿੰਤੂ-ਪਰੰਤੂ ਹੋ ਸਕਦਾ ਸੀ। ਪੁਰਾਣੀਆਂ ਖੋਜਾਂ ਵਿਚ ਸਾਬਤ ਹੋ ਚੁੱਕਿਆ ਨੁਕਤਾ ਹੈ ਕਿ ਦਿਮਾਗ਼ ਦਾ ਇਹ ਹਿੱਸਾ ਕਾਫੀ ਬਾਅਦ ਵਿਚ ਪੂਰਾ ਤਿਆਰ ਹੁੰਦਾ ਹੈ, ਜਦੋਂ ਬਾਕੀ ਦਾ ਦਿਮਾਗ ਪੂਰੀ ਤਰ੍ਹਾਂ ਬਣ ਚੁੱਕਿਆ ਹੋਵੇ।

ਯਾਨੀ, ਜਦ ਤਕ ਜਵਾਨੀ ਦੀ ਦਹਿਲੀਜ਼ ਉੱਤੇ ਪੈਰ ਨਾ ਧਰਿਆ ਗਿਆ ਹੋਵੇ, ਇਸ ਸੈਂਟਰ ਵਿਚਲੇ ਸੈੱਲ ਤੇ ਉਸ ਦੇ ਜੋੜ ਪੂਰੇ ਬਣਦੇ ਨਹੀਂ। ਇਸੇ ਲਈ ਬੱਚੇ ਵੱਡਿਆਂ ਨਾਲੋਂ ਕਿਤੇ ਘੱਟ ਨਾਜਾਇਜ਼ ਕੰਮ ਕਰਦੇ ਹਨ, ਵਕਤ ਦੇ ਪਾਬੰਦ ਰਹਿੰਦੇ ਹਨ, ਹਲੀਮੀ ਵੀ ਰੱਖਦੇ ਹਨ ਤੇ ਈਮਾਨਦਾਰ ਵੀ ਵੱਡਿਆਂ ਨਾਲੋਂ ਵੱਧ ਹੁੰਦੇ ਹਨ।

ਹਾਰਵਾਰਡ ਦੇ ਪ੍ਰੋ. ਅਲਵਾਰੋ ਅਨੁਸਾਰ ਇਸ ਹਿੱਸੇ ਦੇ ਵਧਣ-ਫੁੱਲਣ ਉੱਤੇ ਅਸਰ ਪੈਂਦਾ ਹੈ :-

* ਗੈਂਗਸਟਰ ਵੱਲੋਂ ਸਿਰਜੇ ਭੈਅ ਦੇ ਮਾਹੌਲ ਦਾ।
* ਮੀਡੀਆ ਰਾਹੀਂ ਮਾੜੇ ਬੰਦੇ ਨੂੰ ਵਾਰ-ਵਾਰ ਉਜਾਗਰ ਕਰਨ ਦਾ।
* ਅਮੀਰ ਬੰਦੇ ਅੱਗੇ ਗੋਡੇ ਟੇਕਦੇ ਲੋਕਾਂ ਦਾ।
* ਸਿਆਸਤਦਾਨਾਂ ਅੱਗੇ ਗਿੜਗਿੜਾਉਂਦੇ ਲੋਕਾਂ ਦਾ।
* ਅਮੀਰੀ ਦੇ ਵਿਖਾਵੇ ਦਾ।
* ਹਉਮੈਂ ਦਾ।
* ਮਾਪਿਆਂ ਦੇ ਪਾਲਣ-ਪੋਸ਼ਣ ਦਾ।
* ਅਤਿ ਦੇ ਧੱਕੇ ਦਾ ਸ਼ਿਕਾਰ ਹੋ ਜਾਣ ਦਾ

ਆਮ ਲੋਕਾਂ ਵਿੱਚੋਂ ਸੁਆਰਥੀ ਕਿਵੇਂ ਲੱਭੀਏ :-

* ਇਹ ਧੋਖਾ ਮਿਲ ਜਾਣ ਉੱਤੇ ਕਦੇ ਵੀ ਦੂਜੇ ਨੂੰ ਛੱਡਦੇ ਨਹੀਂ।
* ਹਮੇਸ਼ਾ ਬਦਲਾ ਲਊ ਭਾਵਨਾ ਮਨ ਅੰਦਰ ਵਸਾਈ ਰੱਖਦੇ ਹਨ।
* ਲੋੜਵੰਦ ਨੂੰ ਵੇਖ ਕੇ ਉਨ੍ਹਾਂ ਦੀ ਅੱਖਾਂ ਵਿਚਲੀ ਚਮਕ ਤੇ ਟਪਕਦੀ ਲਾਰ ਲੁਕਾਏ ਨਹੀਂ ਲੁਕਦੀ।
* ਆਵਾਜ਼ ਵਿਚਲੀ ਨਰਮੀ ਉਦੋਂ ਹੀ ਦਿਸਦੀ ਹੈ ਜਦੋਂ ਸ਼ਿਕਾਰ ਕਰਨ ਦੀ ਨੀਅਤ ਸਿਖ਼ਰ ਉੱਤੇ ਹੋਵੇ।
* ਜਦੋਂ ਸ਼ਿਕਾਰ ਕਰਨਾ ਅਸੰਭਵ ਹੋਵੇ ਤਾਂ ਲੋੜਵੰਦ ਉੱਤੇ ਲੋੜੋਂ ਵੱਧ ਭੜਕਣਾ ਜਾਂ ਹੋਰਨਾਂ ਅੱਗੇ ਉਸ ਬਾਰੇ ਭੜਾਸ ਕੱਢਣੀ।
* ਜਿੱਥੋਂ ਮਾੜਾ ਮੋਟਾ ਵੀ ਆਪਣਾ ਫ਼ਾਇਦਾ ਹੁੰਦਾ ਦਿਸੇ, ਉਸ ਗੱਲ ਨੂੰ ਪਹਿਲ ਦੇਣੀ।
* ਲੋਕਾਂ ਅੱਗੇ ਆਪਣੇ ਦਿਆਨਤਦਾਰੀ ਦਰਸਾਉਂਦੇ ਰਹਿਣਾ ਤੇ ਆਪਣੀ ਵਡਿਆਈ ਸੁਣਦੇ ਰਹਿਣਾ।

---

* ਕਿਸੇ ਵੱਲੋਂ ਕੀਤੇ ਕਿੰਤੂ-ਪਰੰਤੂ ਨੂੰ ਉੱਕਾ ਹੀ ਸਹਿਣ ਨਾ ਕਰਨਾ ਤੇ ਮੌਕਾ ਮਿਲਦੇ ਸਾਰ ਪੂਰਾ ਬਦਲਾ ਲੈਣਾ ਤੇ ਦੂਜੇ ਨੂੰ ਹੱਦੋਂ ਵੱਧ ਜ਼ਲੀਲ ਕਰਨਾ।

* ਆਪਣੇ ਫ਼ਾਇਦੇ ਲਈ ਕਿਸੇ ਨੂੰ ਮਾਰਨ ਤਕ ਤੋਂ ਨਾ ਹਿਚਕਿਚਾਉਣਾ

* ਉੱਚਾ ਅਹੁਦਾ ਹਾਸਲ ਕਰਨ ਲਈ ਆਪਣੇ ਤੋਂ ਨੀਵੇਂ ਦੇ ਵੀ ਪੈਰੀਂ ਪੈ ਜਾਣਾ, ਪਰ ਅਹੁਦਾ ਹਾਸਲ ਕਰਨ ਬਾਅਦ ਪਛਾਣਨ ਤੋਂ ਇਨਕਾਰੀ ਹੋ ਜਾਣਾ।

* ਮਜ਼ਲੂਮ ਇਸਤਰੀਆਂ ਦਾ ਜਿਸਮਾਨੀ ਸ਼ੋਸ਼ਣ ਕਰਨਾ।

* ਝੂਠ ਬੋਲਣ ਵਿਚ ਮਾਹਿਰ ਹੋਣਾ।

ਅੰਤ ਵਿਚ ਸਿਰਫ਼ ਏਨਾ ਹੀ ਦੱਸਣਾ ਰਹਿ ਗਿਆ ਕਿ ਖੋਜ ਵਿਚ ਸ਼ਾਮਲ ਕੀਤੇ ਗਏ ਲੋਕ ਸਨ— ਸਿਆਸਤਦਾਨ ਤੇ ਵੱਡੇ ਬਿਜ਼ਨਸਮੈਨ!

ਲੰਡਨ ਯੂਨੀਵਰਸਿਟੀ ਦੇ ਪਹਿਲੇ ਸਾਲ ਦੇ ਅਨੇਕ ਵਿਦਿਆਰਥੀਆਂ, ਛੋਟੇ ਦੁਕਾਨਦਾਰਾਂ, ਪੇਸ਼ੇਵਰ ਚੋਰਾਂ, ਡਾਕਟਰ ਵਿਦਿਆਰਥੀਆਂ, ਵਕਾਲਤ ਪੜ੍ਹ ਰਹੇ ਵਿਦਿਆਰਥੀਆਂ, ਡਰਾਈਵਰਾਂ, ਟੈਕਸੀ ਚਾਲਕਾਂ, ਆਦਿ ਅਨੇਕ ਵੰਨਗੀਆਂ ਵਿੱਚੋਂ ਸ਼ਾਮਲ ਕੀਤੇ ਲੋਕਾਂ ਵਿੱਚੋਂ ਕਿਸੇ ਦੇ ਵੀ ਦਿਮਾਗ਼ ਵਿਚ ਓਨੀ ਤਬਦੀਲੀ ਨਹੀਂ ਲੱਭੀ ਜਿੰਨੀ ਸਿਆਸਤਦਾਨਾਂ ਤੇ ਵੱਡੇ ਵਪਾਰੀਆਂ ਦੇ ਦਿਮਾਗ਼ਾਂ ਵਿਚ ਲੱਭੀ।

ਇਨ੍ਹਾਂ ਸਾਰਿਆਂ ਦੇ ਮਨਾਂ ਵਿਚ ਕਿਸੇ ਗੱਲ ਉੱਤੇ ਸੁਆਰਥ ਜਾਗਿਆ ਤਾਂ ਉਹ ਜ਼ਿਆਦਾ ਦੇਰ ਟਿਕਿਆ ਨਾ ਰਹਿ ਸਕਿਆ ਕਿ ਲੰਮੀ ਖੋਜ ਕੀਤੀ ਜਾ ਸਕਦੀ। ਇਸੇ ਲਈ ਇਨ੍ਹਾਂ ਸਾਰਿਆਂ ਨੂੰ ਖੋਜ ਵਿੱਚੋਂ ਬਾਹਰ ਕਰ ਕੇ ਸਿਰਫ਼ ਸਿਆਸਤਦਾਨ ਤੇ ਵੱਡੇ ਵਪਾਰੀ ਸ਼ਾਮਲ ਕੀਤੇ ਗਏ ਜੋ ਹਰ ਵੇਲੇ ਕਮਾਈ ਕਰਨ ਦੇ ਚੱਕਰ ਵਿਚ ਉਲਝੇ ਸਨ। ਉਹ ਹੀ ਖੋਜ ਪੂਰੀ ਕਰਨ ਵਿਚ ਸਹਾਈ ਹੋ ਸਕੇ!

ਇਹ ਸਾਰੀ ਖੋਜ ਵਿਕਸਿਤ ਮੁਲਕਾਂ ਵਿਚ ਹੋਈ ਹੈ। ਸਾਡੇ ਮੁਲਕ ਵਿਚ ਅਨੇਕ ਪੀਰ, ਪੈਗੰਬਰ, ਦੇਵੀ-ਦੇਵਤੇ ਤੇ ਗੁਰੂ ਸਾਹਿਬਾਨ ਹੋਏ ਹਨ। ਉਨ੍ਹਾਂ ਦੀਆਂ ਸਿੱਖਿਆਵਾਂ ਵੀ ਅਨੇਕ ਹਨ। ਸ੍ਰੀ ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ:

*ਕਿਸੈ ਨ ਬਦੈ ਆਪਿ ਅਹੰਕਾਰੀ॥*
*ਧਰਮ ਰਾਇ ਤਿਸੁ ਕਰੇ ਖੁਆਰੀ॥*
*ਗੁਰ ਪ੍ਰਸਾਦਿ ਜਾ ਕਾ ਮਿਟੈ ਅਭਿਮਾਨੁ॥*
*ਸੋ ਜਨੁ ਨਾਨਕ ਦਰਗਹ ਪਰਵਾਨੁ॥* *(ਪੰਨਾ ੨੭੮)*

ਪਰ, ਕੀ ਕਿਸੇ ਵੀ ਬਾਣੀ ਜਾਂ ਸਿੱਖਿਆ ਜਾਂ ਕਿਸੇ ਸਾਰ ਨੂੰ ਅਸੀਂ ਆਪਣੇ ਹਿਰਦੇ ਅੰਦਰ ਵੱਸਣ ਦੀ ਥਾਂ ਦਿੰਦੇ ਹਾਂ? ਜੇ ਹਾਂ, ਤਾਂ ਫਿਰ ਇੱਥੇ ਸੁਆਰਥੀ ਲੋਕਾਂ ਦੀ ਭਰਮਾਰ ਕਿਉਂ ਹੈ? ਜੇ ਨਹੀਂ, ਤਾਂ ਕੀ ਧਰਮ ਨੂੰ ਅਸੀਂ ਆਪਣੇ ਫ਼ਾਇਦੇ ਲਈ ਵਰਤਣਾ ਸ਼ੁਰੂ ਕਰ ਦਿੱਤਾ ਹੋਇਆ ਹੈ ਤੇ ਇਸ ਤੋਂ ਵੱਧ ਉਸ ਨੂੰ ਕੋਈ ਮਾਨਤਾ ਨਹੀਂ ਦੇ ਰਹੇ? ਇਹ ਇਕ ਅਤਿਅੰਤ ਗੰਭੀਰ ਅਤੇ ਵਿਚਾਰਨਯੋਗ ਪਹਿਲੂ ਹੈ। ■

# ਬਾਬੂ ਫ਼ੀਰੋਜ਼ਦੀਨ ਸ਼ਰਫ਼ ਦੀ ਕਵਿਤਾ ਵਿਚ ਸਿੱਖੀ ਦਾ ਪ੍ਰਸੰਗ

*-ਸ. ਬਿਕਰਮਜੀਤ ਸਿੰਘ ਜੀਤ**

ਪੰਜਾਬੀ ਕਾਵਿ ਜਗਤ ਅੰਦਰ ਅਨੇਕਾਂ ਹੀ ਕਵੀਆਂ ਨੇ ਆਪਣਾ-ਆਪਣਾ ਯੋਗਦਾਨ ਪਾਇਆ ਹੈ। ਇਨ੍ਹਾਂ ਕਵੀਆਂ ਵਿਚ ਕਈ ਅਜਿਹੇ ਨਾਂ ਹਨ ਜਿਨ੍ਹਾਂ ਨੇ ਕਵਿਤਾ, ਵਿਸ਼ੇਸ਼ ਕਰਕੇ ਸਟੇਜੀ ਕਵਿਤਾ ਨੂੰ ਸਦਾ ਲਈ ਅਮਰ ਕਰ ਦਿੱਤਾ।

ਦੇਸ਼ ਦੀ ਅਜ਼ਾਦੀ ਦੇ ਸੰਘਰਸ਼-ਕਾਲ ਵਿਚ ਪੰਜਾਬੀ ਦੀ ਸਟੇਜੀ ਕਵਿਤਾ ਨੇ ਆਪਣਾ ਇਕ ਵੱਡਾ ਰੋਲ ਅਦਾ ਕੀਤਾ ਹੈ। ਇਨ੍ਹਾਂ ਸਟੇਜੀ ਕਵੀਆਂ ਵਿੱਚੋਂ— ਮੌਲਾ ਬਖ਼ਸ਼ ਕੁਸ਼ਤਾ, ਹੀਰਾ ਸਿੰਘ ਦਰਦ, ਗੁਰਮੁਖ ਸਿੰਘ ਮੁਸਾਫਿਰ, ਵਿਧਾਤਾ ਸਿੰਘ ਤੀਰ, ਅਵਤਾਰ ਸਿੰਘ ਅਜ਼ਾਦ, ਉਸਤਾਦ ਦਾਮਨ, ਮੁਨਸ਼ਾ ਸਿੰਘ ਦੁਖੀ ਆਦਿ ਨਾਂ ਉਲੇਖਯੋਗ ਹਨ। ਇਨ੍ਹਾਂ ਵਿੱਚੋਂ ਹੀ ਇਸ ਦੌਰ ਦੇ ਇਕ ਬਹੁਤ ਹੀ ਮਕਬੂਲੀਅਤ ਹਾਸਲ ਕਵੀ ਬਾਬੂ ਫ਼ੀਰੋਜ਼ਦੀਨ ਸ਼ਰਫ਼ ਵੀ ਸਨ।

ਫ਼ੀਰੋਜ਼ਦੀਨ ਸ਼ਰਫ਼ ਵੱਲੋਂ ਪੰਜਾਬੀ ਸਟੇਜੀ ਕਵਿਤਾ ਵਿਚ ਪਾਇਆ ਯੋਗਦਾਨ ਕਾਫੀ ਅਹਿਮ ਅਤੇ ਮਹੱਤਵਪੂਰਨ ਹੈ। ਜਿਸ ਕਰਕੇ ਸ਼ਰਫ਼ ਨੂੰ 'ਬੁਲਬੁਲ-ਏ-ਪੰਜਾਬ' ਦਾ ਖ਼ਿਤਾਬ ਹਾਸਲ ਸੀ। ਸ਼ਰਫ਼ ਦੇ ਲੱਗਭਗ ੩੧ ਕਾਵਿ ਸੰਗ੍ਰਹਿ ਹਨ, ਜੋਕਿ ਰਾਜਨੀਤਿਕ, ਸਮਾਜਿਕ, ਦੁਨਿਆਵੀ ਅਤੇ ਧਾਰਮਿਕ ਆਦਿ ਵੱਖ-ਵੱਖ ਵਿਸ਼ਿਆਂ ਦੁਆਲੇ ਘੁੰਮਦੇ ਹਨ।

ਫ਼ੀਰੋਜ਼ਦੀਨ ਸ਼ਰਫ਼ ਦਾ ਜਨਮ ਚੌਧਰੀ ਵੀਰੂ ਖਾਨ ਦੇ ਘਰ ਮੁਸਲਮਾਨ ਪਰਵਾਰ ਵਿਚ ੧੮੯੮ ਈ. ਨੂੰ ਜ਼ਿਲ੍ਹਾ ਅੰਮ੍ਰਿਤਸਰ ਦੇ ਪਿੰਡ ਤੋਲਾ ਨੰਗਲ ਵਿਚ ਹੋਇਆ। ਸ਼ਰਫ਼ ਦਾ ਪੂਰਾ ਨਾਮ ਫ਼ਿਰੋਜ਼-ਉਲ-ਦੀਨ ਸੀ। ਵਿੱਦਿਅਕ ਪੱਖ ਤੋਂ ਉਹ ਬਹੁਤ ਪੜ੍ਹਿਆ-ਲਿਖਿਆ ਨਹੀਂ ਸੀ, ਪਰੰਤੂ ਬਚਪਨ ਵਿਚ ਹੀ ਕਵਿਤਾ ਸੁਣਨ ਤੇ ਪੜ੍ਹਨ ਦੇ ਸ਼ੌਕ ਨੇ ਉਸ ਨੂੰ ਪੰਜਾਬੀ ਦਾ ਉੱਘਾ ਸਟੇਜੀ ਕਵੀ ਬਣਾ ਦਿੱਤਾ। ਉਸ ਨੇ ਉਸ ਸਮੇਂ ਦੇ ਪ੍ਰਸਿੱਧ ਲੋਕ ਕਵੀ ਬਾਬੂ ਹਮਦਮ (ਜਿਸ ਦਾ ਪੂਰਾ ਨਾਂ ਮੁਹੰਮਦ ਰਮਜ਼ਾਨ ਹਮਦਮ ਸੀ) ਨੂੰ ਆਪਣਾ ਉਸਤਾਦ ਧਾਰਿਆ, ਜਿਸ ਸਦਕਾ ਲੱਗਭਗ ੧੫ ਸਾਲ ਦੀ ਉਮਰ ਵਿਚ ਸ਼ਰਫ਼ ਨੇ ਬੈਂਤ-ਬਾਜ਼ੀ ਵਿਚ ਆਪਣੀ ਕਲਮ-ਅਜ਼ਮਾਇਸ਼ੀ ਕਰਨੀ ਸ਼ੁਰੂ ਕਰ ਦਿੱਤੀ। ਇਸੇ ਦੌਰਾਨ ਉਹ ਲਾਹੌਰ ਚਲਾ ਗਿਆ।

੨੦ਵੀਂ ਸਦੀ ਦੇ ਸ਼ੁਰੂਆਤੀ ਦੌਰ ਤੋਂ ਮੱਧ ਤਕ ਭਾਰਤ ਦੀ ਅਜ਼ਾਦੀ ਦੇ ਸੰਗਰਾਮ ਵਿਚ ਜੂਝਣ ਵਾਲਿਆਂ ਦੇਸ਼-ਭਗਤਾਂ ਦਾ ਦੌਰ ਹੋਣ ਕਾਰਨ ਉਸ ਸਮੇਂ ਵਾਪਰੀ ਜਲਿਆਂਵਾਲਾ ਬਾਗ਼ ਦੇ ਸਾਕੇ ਦੀ ਘਟਨਾ ਨੇ ਸ਼ਰਫ਼ ਉੱਤੇ ਖਾਸਾ ਅਸਰ ਕੀਤਾ। ਇਹ ਉਹ ਸਮਾਂ ਸੀ ਜਿਸ ਨੇ ਕਿਸਾਨ ਲਹਿਰ, ਬੱਬਰਾਂ ਦੀਆਂ ਸਰਗਰਮੀਆਂ, ਅਕਾਲੀ ਲਹਿਰ, ਗ਼ਦਰ ਲਹਿਰ ਆਦਿ ਨੇ ਚੇਤਨਾ ਦਾ ਇਕ ਨਵਾਂ ਮਾਹੌਲ ਕਾਇਮ ਕੀਤਾ।

ਫ਼ੀਰੋਜ਼ਦੀਨ ਸ਼ਰਫ਼ ਅੰਦਰ ਰਾਜਨੀਤਿਕ ਚੇਤਨਾ ਦੀ ਮੌਜੂਦਗੀ ਇਸ ਗੱਲ ਦੀ ਗਵਾਹੀ ਦਿੰਦੀ ਹੈ ਕਿ ਉਸ ਦਾ ਅਕਾਲੀ ਲਹਿਰ ਸਮੇਂ ਸਭ ਤੋਂ ਪਹਿਲਾ ਛਪਿਆ ਕਾਵਿ ਸੰਗ੍ਰਹਿ 'ਦੁਖਾਂ ਦੇ ਕੀਰਨੇ' (੧੯੨੩-੨੪ ਈ.) ਬਾਗ਼ੀ ਵਿਚਾਰਾਂ ਦਾ ਹੋਣ ਕਰਕੇ ਸਰਕਾਰ ਨੇ ਜ਼ਬਤ ਕਰ ਲਿਆ ਸੀ। ਇੰਨਾ ਹੀ ਨਹੀਂ ਬਲਕਿ ਇਸ ਕਾਰਨ ਉਸ ਨੂੰ ਜੇਲ੍ਹ

*#੨੯੪੬/੭, ਬਜ਼ਾਰ ਲੁਹਾਰਾਂ, ਚੌਕ ਲਛਮਣਸਰ, ਸ੍ਰੀ ਅੰਮ੍ਰਿਤਸਰ। ਮੋ: +੯੧੮੭੨੭੮-੦੦੩੭੨

ਵੀ ਕੱਟਣੀ ਪਈ। ਇਸ ਬਾਰੇ ਪ੍ਰੋ. ਪਿਆਰਾ ਸਿੰਘ ਪਦਮ ਲਿਖਦੇ ਹਨ:

"ਅਕਾਲੀ ਲਹਿਰ ਅਤੇ ਨਾ-ਮਿਲਵਰਤਣ ਲਹਿਰ ਤੋਂ ਪ੍ਰਭਾਵਿਤ ਹੋ ਕੇ ਆਪ ਨੇ ਬਹੁਤ ਦਰਦਨਾਕ ਬੈਂਤ ਲਿਖੇ ਜੋ ਕਿ 'ਦੁਖਾਂ ਦੇ ਕੀਰਨੇ' ਨਾਂ ਹੇਠ ੧੯੨੪ ਵਿਚ ਪ੍ਰਕਾਸ਼ਿਤ ਹੋਏ। ਅਜਿਹੀਆਂ ਤੂਫਾਨੀ ਤੇ ਬਾਗੀ ਨਜ਼ਮਾਂ ਨੂੰ ਨੌਕਰ-ਸ਼ਾਹੀ ਸਰਕਾਰ ਕਿਵੇਂ ਪਸੰਦ ਕਰ ਸਕਦੀ ਸੀ। ਇਹ ਕਿਤਾਬ ਫੌਰਨ ਜ਼ਬਤ ਕਰ ਲਈ ਗਈ ਅਤੇ ਇਸ ਬਦਲੇ ਆਪ ਜੀ ਨੂੰ ਜੇਲ੍ਹ ਦੀ ਹਵਾ ਖਾਣੀ ਪਈ। ਇਸ ਤੋਂ ਜ਼ਾਹਰ ਹੈ ਕਿ 'ਸ਼ਰਫ਼' ਕੇਵਲ ਕਾਵਿ-ਸੁੰਦਰਤਾਈਆਂ ਜਾਂ ਨਾਜ਼ਕ-ਬਿਆਨੀਆਂ ਦਾ ਹੀ ਕਵੀ ਨਹੀਂ, ਸਗੋਂ ਉਸ ਨੇ ਆਪਣੇ ਜ਼ਮਾਨੇ ਅੰਦਰ ਸੰਗਰਾਮੀ-ਜੀਵਨ ਵਿਚ ਪੈ ਕੇ ਮਾਅਰਕੇ ਦੀਆਂ ਇਨਕਲਾਬੀ ਨਜ਼ਮਾਂ ਵੀ ਲਿਖੀਆਂ। ਕਵੀ ਅਨੋਖੇ ਤੁਕਾਂਤ ਵਿਚ ਇਕ ਥਾਂ ਫ਼ਿਰੰਗੀ ਸਰਕਾਰ ਨੂੰ ਤਾੜਨਾ ਕਰਦਾ ਆਖਦਾ ਹੈ:

*ਹਰ ਹਰ ਪਾਸਿਉਂ ਚੁਭਣ ਫ਼ਰੇਬ ਤੇਰੇ, ਬਣ ਕੇ ਭੱਖੜੇ ਵਾਂਙ ਚੋਨੁੱਕਰੇ ਵੇ।*
*ਰੋ ਰੋ ਕੇ ਤੇਰਿਆਂ ਵਾਹਦਿਆਂ ਨੂੰ, ਪੈ ਗਏ ਅੱਖੀਆਂ ਵਿਚ ਵੀ ਕੁੱਕਰੇ ਵੇ।*
*ਜ਼ਖਮ ਜ਼ਿਗਰ ਦੇ ਪੁੰਗਰੇ ਕਈ ਵਾਰੀ, ਤੇਰੇ ਕੋਲ ਪਰ ਕਦੀ ਨ ਪੁੱਕਰੇ ਵੇ।*
*ਅੱਖਰ ਤੇਰਿਆਂ ਝੂਠਿਆਂ ਲਾਰਿਆਂ ਦੇ, ਸਾਡੀ ਹਿੱਕ ਦੀ ਪੱਟੀ ਤੇ ਉੱਕਰੇ ਵੇ।"*

ਫ਼ੀਰੋਜ਼ਦੀਨ ਸ਼ਰਫ਼ ਇਕ ਮੁਸਲਮਾਨ ਕਵੀ ਸੀ, ਪਰ ਮੁਸਲਮਾਨ ਹੋਣ ਤੋਂ ਪਹਿਲਾਂ ਉਹ ਪੰਜਾਬੀ ਸੀ। ਦੂਜੀ ਗੱਲ ਇਹ ਕਿ ਉਸ ਨੇ ਉਸ ਸਮੇਂ ਖ਼ਾਸ ਕਰਕੇ ਜਦੋਂ ਕਿ ਉਰਦੂ ਅਤੇ ਅੰਗਰੇਜ਼ੀ ਨੂੰ ਪੰਜਾਬ ਦੀ ਸਰਕਾਰੀ ਜ਼ਬਾਨ ਸੀ, ਦੀ ਥਾਂ ਪੰਜਾਬੀ ਬੋਲੀ ਨੂੰ ਪ੍ਰਣਾਏ ਹੋਣ ਦਾ ਸਬੂਤ ਦਿੱਤਾ। ਉਰਦੂ ਉਸ ਸਮੇਂ ਉੱਤਰੀ ਭਾਰਤ ਦੇ ਬਹੁਤੇ ਸੂਬਿਆਂ ਵਿਚ ਬੋਲੀ ਜਾਂਦੀ ਸੀ। ਕੇਵਲ ਕਵੀ ਸ਼ਰਫ਼ ਨੇ ਹੀ ਆਪਣੀ ਕਵਿਤਾ ਵਿਚ ਉਰਦੂ ਨੂੰ ਯੂ. ਪੀ. ਦੀ ਬੋਲੀ ਆਖ ਕੇ ਦਲੇਰਾਨਾ ਕਦਮ ਭਰਿਆ ਸੀ, ਉਹ ਲਿਖਦਾ ਹੈ:

*"ਮੈਂ ਪੰਜਾਬੀ ਪੰਜਾਬ ਦੇ ਰਹਿਣ ਵਾਲਾ, ਥੋੜੀ ਬਹੁਤੀ ਅੰਗ੍ਰੇਜ਼ੀ ਵੀ ਅੰਗਦਾ ਹਾਂ,*
*ਰਹਾਂ ਏਥੇ ਤੇ ਯੂ. ਪੀ. ਵਿਚ ਕਰਾਂ ਗੱਲਾਂ, ਐਸੀ ਅਕਲ ਨੂੰ ਛਿੱਕੇ 'ਤੇ ਟੰਗਦਾ ਹਾਂ।"*

ਇਕ ਮੁਸਲਮਾਨ ਹੋਣ ਦੇ ਬਾਵਜੂਦ ਸ਼ਰਫ਼ ਨੇ ਆਪਣੀਆਂ ਕਾਵਿ-ਰਚਨਾਵਾਂ ਵਿਚ ਸਿੱਖ ਗੁਰੂ ਸਾਹਿਬਾਨ ਅਤੇ ਸਿੱਖ ਇਤਿਹਾਸ ਨੂੰ ਵੀ ਸ਼ੁਮਾਰ ਕੀਤਾ ਹੈ। ਸ਼ਰਫ਼ ਨੇ ਆਪਣਾ ਕਵੀ ਧਰਮ ਬਾਖੂਬੀ ਤੇ ਨਿਰਪੱਖ ਹੋ ਕੇ ਨਿਭਾਇਆ ਹੈ। ਉਹ ਸਮਾਂ ਕਵੀ ਦਰਬਾਰਾਂ ਦਾ ਸੀ, ਇਸ ਕਰਕੇ ਫ਼ੀਰੋਜ਼ਦੀਨ ਸ਼ਰਫ਼ ਨੂੰ ਸਿੱਖ ਧਰਮ 'ਤੇ ਲਿਖੀਆਂ ਗਈਆਂ ਰਚਨਾਵਾਂ ਕਾਰਨ ਸਿੱਖ ਸਮਾਜ ਵੱਲੋਂ ਗੁਰਪੁਰਬਾਂ, ਸਿੱਖ ਕਾਨਫ਼ਰੰਸਾਂ, ਇਕੱਠਾਂ ਆਦਿ ਵਿਚ ਵਿਸ਼ੇਸ਼ ਤੌਰ 'ਤੇ ਬੁਲਾਇਆ ਤੇ ਸੁਣਿਆ ਜਾਂਦਾ ਸੀ। ਉਸ ਸਮੇਂ ਦੇ ਉੱਘੇ ਕਵੀਆਂ ਵਿਚ ਸ਼ਰਫ਼ ਦਾ ਆਪਣਾ ਇਕ ਵਿਸ਼ੇਸ਼ ਸਥਾਨ ਸੀ। ਇਹ ਵੀ ਮੰਨਿਆ ਜਾਂਦਾ ਹੈ ਕਿ ਕਵੀ ਦਰਬਾਰਾਂ ਵਿਚ ਜਿੱਥੇ ਸ਼ਰਫ਼ ਨਾ ਪਹੁੰਚਦਾ, ਉੱਥੇ ਰੌਣਕ ਫਿੱਕੀ ਰਹਿੰਦੀ ਸੀ।

ਗਿਆਨੀ ਗੁਰਦਿੱਤ ਸਿੰਘ ਅਨੁਸਾਰ, "ਸਿੱਖਾਂ ਨਾਲ ਸੰਬੰਧਿਤ ਮਸਲਿਆਂ ਬਾਰੇ ਢੁੱਕਵੀਂ ਕਾਵਿਕ ਤਰਜ਼ਮਾਨੀ ਕਰਨ ਵਿਚ ਉਹ ਸਦਾ ਅੱਗੇ ਰਹਿੰਦਾ। ਸ਼ਰਫ਼ ਜਦੋਂ ਕਵਿਤਾਵਾਂ ਪੜ੍ਹਦਾ, ਤਾਂ ਉਦੋਂ ਲੋਕਾਂ ਅੰਦਰ ਸੁੱਤੀ ਸ਼ਰਧਾ ਜਾਗ ਪੈਂਦੀ। ਜੋਸ਼ ਅਤੇ ਉਤਸ਼ਾਹ ਨਾਲ ਉਸ ਦੀਆਂ ਕਾਵਿ-ਟੁੱਕੜੀਆਂ ਉੱਤੇ ਜੈਕਾਰੇ ਗੂੰਜਣ ਲੱਗ ਪੈਂਦੇ।"

ਨਿਰੋਲ ਸਿੱਖ ਧਰਮ ਨਾਲ ਸੰਬੰਧਿਤ, ਉਸ ਦੀਆਂ ਕਵਿਤਾਵਾਂ ਨੂੰ ਸ. ਦਰਸ਼ਨ ਸਿੰਘ

ਅਵਾਰਾ ਨੇ 'ਸ਼ਰਫ਼ ਰਚਨਾਵਲੀ' (ਦੋ ਭਾਗ) ਸਮੁੱਚੇ ਕਾਵਿ ਸੰਗ੍ਰਹਿ ਦੇ ਪਹਿਲੇ ਭਾਗ ਵਿਚ ਵੀ ਇਕੱਤਰ ਕੀਤਾ ਹੈ। ਇਹ ਸੰਗ੍ਰਹਿ ਭਾਸ਼ਾ ਵਿਭਾਗ ਪੰਜਾਬ ਵੱਲੋਂ ਸੰਨ ੧੯੭੩ ਈ. ਵਿਚ ਛਾਪਿਆ ਗਿਆ ਸੀ। 'ਨੂਰੀ ਦਰਸ਼ਨ' ਨਾਮਕ ਸਿੱਖ ਧਰਮ ਨਾਲ ਸੰਬੰਧਿਤ ਕਾਵਿ-ਪੁਸਤਕ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਰਮ ਪ੍ਰਚਾਰ ਕਮੇਟੀ ਵੱਲੋਂ ਵੀ ਖਾਲਸਾ ਪੰਥ ਦੇ ਤਿੰਨ ਸੌ ਸਾਲਾ ਪੁਰਬ ਦੇ ਸੰਬੰਧ ਵਿਚ ਛਾਪਿਆ ਗਿਆ ਸੀ।

ਬਾਬੂ ਫ਼ੀਰੋਜ਼ਦੀਨ ਸ਼ਰਫ਼ ਨੇ ਸਿੱਖ ਗੁਰੂ ਸਾਹਿਬਾਨ, ਸਿੱਖ ਇਤਿਹਾਸ, ਅੰਮ੍ਰਿਤ, ਮੀਰੀ-ਪੀਰੀ, ਵੈਸਾਖੀ, ਮਹਾਰਾਜਾ ਰਣਜੀਤ ਸਿੰਘ ਤੇ ਹਜ਼ੂਰ ਸਾਹਿਬ, ਸਾਕਾ ਨਨਕਾਣਾ ਸਾਹਿਬ ਸਮੇਤ ਅਨੇਕਾਂ ਹੀ ਸਿੱਖ ਧਰਮ ਦੇ ਇਤਿਹਾਸਿਕ/ਧਾਰਮਿਕ/ਰੂਹਾਨੀ ਅਤੇ ਦੈਵੀ ਅਨੁਭਵ ਵਾਲੇ ਮਹੱਤਵਪੂਰਨ ਵਿਸ਼ਿਆਂ ਨੂੰ ਆਪਣੀ ਕਾਵਿ-ਜੁਗਤ ਰਾਹੀਂ ਸਿੱਖ ਸੰਗਤ ਦੇ ਸਨਮੁਖ ਕੀਤਾ। ਸ਼ਰਫ਼ ਦੀ ਕਵਿਤਾ ਪਾਠਕਾਂ ਤੇ ਸਰੋਤਿਆਂ ਉੱਤੇ ਜੋ ਆਪਣਾ ਪ੍ਰਭਾਵ ਪਾਉਂਦੀ, ਸ਼ਰਫ਼ ਉਸ ਵਿਚ ਬਾਕਮਾਲ ਤੇ ਬੇਮਿਸਾਲ ਸੀ। ਸਿੱਖ ਧਰਮ ਦੇ ਬਾਨੀ ਸ੍ਰੀ ਗੁਰੂ ਨਾਨਕ ਸਾਹਿਬ ਜੀ 'ਤੇ ਲਿਖੀਆਂ ਕਵਿਤਾਵਾਂ ਵਿਚ 'ਨਿਰੰਕਾਰੀ ਨੂਰ', 'ਇਲਾਹੀ ਪ੍ਰਕਾਸ਼', 'ਭਾਰਤ ਦੀ ਪੁਕਾਰ', 'ਪੀਰ ਨਾਨਕ', 'ਗਿਆਨ', 'ਹਾਰੇ', 'ਢੋਆ', 'ਮਰਦਾਨਾ' ਆਦਿ ਪ੍ਰਮੁੱਖ ਹਨ, ਜਿਨ੍ਹਾਂ ਵਿੱਚੋਂ 'ਪੀਰ ਨਾਨਕ' ਵਿਚਲੀਆਂ ਪੰਕਤੀਆਂ ਨੂੰ ਇਉਂ ਕਲਮਬੰਦ ਕਰਦਾ ਹੈ:

*—ਰੁਤਬੇ ਸ਼ਾਹਾਂ ਦੇ ਰੱਖਦੇ ਜੱਗ ਉੱਤੇ, ਤੇਰੇ ਬੂਹੇ ਦੇ ਜੇੜ੍ਹੇ ਫ਼ਕੀਰ ਨਾਨਕ!*
*ਪੱਕੀ ਸਨਦ ਹੈ ਸੁਰਗ ਦੇ ਵਾਸਤੇ ਇਹ, ਤੇਰੀ ਗੋਦੜੀ ਦੀ ਪਾਟੀ ਲੀਰ ਨਾਨਕ!*
*ਤੇਰੇ ਪੈਰਾਂ ਦੀ ਮਲੀ ਜਿਸ ਖ਼ਾਕ ਪਿੰਡੇ, ਕੁੰਦਨ ਹੋ ਗਿਆ ਓਦ੍ਹਾ ਸਰੀਰ ਨਾਨਕ!*
*ਭਲਾ ਬੰਦੇ ਹਕੀਕਤ ਕੀ ਰੱਖਦੇ ਨੇ, ਕੱਢੇ ਪੱਥਰਾਂ ਦੇ ਵਿੱਚੋਂ ਨੀਰ ਨਾਨਕ!*
*ਹੋਏ ਓਸ ਥਾਂ ਠੀਕਰੇ ਠਾਕਰਾਂ ਦੇ, ਗਏ ਘੱਤ ਕੇ ਜਿਧਰ ਵਹੀਰ ਨਾਨਕ*
*ਪਾਇਆ ਇੱਕ ਓਂਕਾਰ ਦੇ ਰਾਹ ਸਿੱਧੇ, ਪਾ ਕੇ 'ਇੱਕ' ਦੀ ਇੱਕ ਲਕੀਰ ਨਾਨਕ।*
*ਜੇੜ੍ਹੇ ਜੇੜ੍ਹੇ ਸਨ ਜ਼ੁਲਮ ਕਮਾਨ ਵਾਲੇ, ਤੁਸਾਂ ਕਰ ਦਿੱਤੇ ਸਿੱਧੇ ਤੀਰ ਨਾਨਕ!*
*ਜਲਵੇ ਨੂਰ ਦੇ ਵੇਖਦਾ ਰਹਾਂ ਹਰਦਮ, ਵੱਸੇ ਅੱਖੀਆਂ ਵਿਚ ਤਸਵੀਰ ਨਾਨਕ!*
*ਦੁਨੀਆਂ ਥੱਕ ਗਈ ਏ ਗਿਣ ਗਿਣ ਗੁਣ ਤੇਰੇ, ਪਾਇਆ ਅੰਤ ਨਾ ਗੁਣੀਗਹੀਰ ਨਾਨਕ!*
*ਕਰਾਂ ਦੱਸ ਕੀ ਸ਼ਾਨ ਬਿਆਨ ਤੇਰੀ, ਗੁਰੂ ਸਿੱਖਾਂ ਦੇ 'ਸ਼ਰਫ਼' ਦੇ ਪੀਰ ਨਾਨਕ!*

ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸਿਫ਼ਤ-ਸਾਲਾਹ ਕਰਦਿਆਂ ਹੋਇਆਂ ਕਵੀ ਆਪਣੀ ਕਵਿਤਾ 'ਸਿਫ਼ਤਾਂ' ਰਾਹੀਂ ਉਨ੍ਹਾਂ ਦੇ ਜੀਵਨ ਬਾਰੇ ਚਾਨਣਾ ਪਾਉਂਦਾ ਹੈ, ਕਿ ਕਿੰਝ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਸੇਵਾ ਕਰ ਕੇ ਅਤੇ ਉਨ੍ਹਾਂ ਦੀ ਸ਼ਰਨ ਪੈ ਕੇ ਭਾਈ ਲਹਿਣਾ ਜੀ ਤੋਂ ਸ੍ਰੀ ਗੁਰੂ ਅੰਗਦ ਦੇਵ ਜੀ ਬਣੇ ਤੇ ਲੋਕਾਈ ਨੂੰ ਉਨ੍ਹਾਂ ਨੇ ਗੁਰੂ ਨਾਨਕ ਸਾਹਿਬ ਦੇ ਉਪਦੇਸ਼ਾਂ — ਜਿਨ੍ਹਾਂ ਵਿੱਚੋਂ ਪ੍ਰਥਮ ਉਪਦੇਸ਼ ਇਕ ਓਅੰਕਾਰ (ੴ) ਦਾ ਜਾਪ ਕਰਵਾਇਆ। ਖਡੂਰ ਸਾਹਿਬ ਦੀ ਧਰਤੀ 'ਤੇ ਕਿਵੇਂ ਸਿੱਖੀ ਦਾ ਪ੍ਰਚਾਰ ਤੇ ਪ੍ਰਸਾਰ ਕੀਤਾ ਤੇ ਲੰਗਰ ਪ੍ਰਥਾ ਨੂੰ ਅਗਾਂਹ ਤੋਰਿਆ:

*ਸਿਰਮੌਰ ਸਿਰਤਾਜ ਸ਼ਰਧਾਲੂਆਂ ਦੇ, ਨਾਨਕ ਨਾਨਕ ਦਾ ਨਾਮ ਧਿਆਉਨ ਵਾਲੇ। . . .*
*ਇਕ ਓਅੰਕਾਰ ਦਾ ਜਾਪ ਕਰਾਉਨ ਵਾਲੇ। . . .*
*ਮਾਲੀ ਵਾਲੀ ਗੁਰ-ਟਹਿਲ ਦੇ 'ਜਹੇ ਪੂਰੇ, ਸੇਵਾ-ਸਿਦਕ ਦਾ ਬੂਟੜਾ ਲਾਉਨ ਵਾਲੇ।*

*ਸੁੱਕੀ ਰੋਟੀ ਸਭਰਾਈ ਦੀ ਖਾ ਖਾ ਕੇ, ਲੰਗਰ ਦੂਜਿਆਂ ਲਈ ਵਰਤਾਉਨ ਵਾਲੇ।*

ਸ੍ਰੀ ਗੁਰੂ ਅੰਗਦ ਦੇਵ ਜੀ ਕੋਲ ਬਾਦਸ਼ਾਹ ਹਿਮਾਯੂੰ ਦੇ ਖਡੂਰ ਸਾਹਿਬ ਪਹੁੰਚਣ ਬਾਰੇ, ਹਿੰਦੂ ਅਤੇ ਮੁਸਲਮਾਨਾਂ ਦੇ ਪਰਸਪਰ ਆਪਸੀ ਪਿਆਰ ਨੂੰ ਵਧਾਉਣ ਅਤੇ ਹੋਰ ਅਨੇਕਾਂ ਕਾਰਜਾਂ ਦੇ ਨਾਲ ਪੰਜਾਬੀ ਭਾਸ਼ਾ ਦਾ ਗੁਰਮੁਖੀ ਲਿਪੀ ਨਾਲ ਮੁਹਾਂਦਰਾ ਖ਼ੂਬਸੂਰਤ ਕਰਨ ਵਾਲਿਆਂ ਕਈ ਅਧਿਆਇਆਂ ਦੀਆਂ ਪਰਤਾਂ ਖੋਲਦੇ ਹੋਏ ਕਵੀ ਆਖਦਾ ਹੈ:

*. . . ਤਾਜ ਤਖ਼ਤ ਦਿਵਾ ਕੇ ਰੱਬ ਕੋਲੋਂ, ਤੇ ਹਿਮਾਯੂੰ ਦੀ ਵੇਲ ਵਧਾਉਨ ਵਾਲੇ,*
*ਨਾਲ ਬਾਣੀ ਦੇ ਹਿੰਦੂਆਂ ਮੋਮਨਾਂ ਨੂੰ, ਖੰਡ ਖੀਰ ਦੇ ਵਾਂਙ ਰਲਾਉਨ ਵਾਲੇ;*
*ਅਰਥ ਇੱਕ ਓਂਕਾਰ ਦਾ ਦੱਸ ਕੇ ਤੇ, ਸਾਰੀ ਦੁਈ ਦ੍ਵੈਤ ਮਿਟਾਉਨ ਵਾਲੇ . . .*
*ਭਾਸ਼ਾ ਵੇਖ ਪੰਜਾਬੀ ਦੀ ਗਲੋਂ ਨੰਗੀ, ਜਾਮਾ ਗੁਰਮੁਖੀ ਵਾਲਾ ਪਹਿਨਾਉਣ ਵਾਲੇ। . . .*

'ਨਿਥਾਵਿਆਂ ਦਾ ਥਾਂ' ਨਾਮਕ ਕਵਿਤਾ ਵਿਚ ਤੀਸਰੇ ਪਾਤਸ਼ਾਹ, ਸ੍ਰੀ ਗੁਰੂ ਅਮਰਦਾਸ ਜੀ ਦੀ ਘਾਲ-ਕਮਾਈ ਅਤੇ ਉਨ੍ਹਾਂ ਦੁਆਰਾ ਕੀਤੀ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸੇਵਾ ਦਾ ਵਰਣਨ ਬਹੁਤ ਹੀ ਖ਼ੂਬਸੂਰਤ ਢੰਗ ਨਾਲ ਕੀਤਾ ਹੈ। ਕਵੀ ਅਨੁਸਾਰ ਤੀਜੇ ਪਾਤਸ਼ਾਹ ਸਾਰੇ ਜਗਤ (ਸੰਸਾਰ) ਦੇ ਤਾਣ ਹਨ:

*ਆਦਰ ਚਾਦਰ ਸੇਵਾ ਬਾਣਾ, ਤਾਣ ਜਗਤ ਦਾ ਗੁਰੂ ਨਿਤਾਣਾ।*
*ਮਾਨ ਲੁਕਾਈ ਆਪ ਨਿਮਾਣਾ, ਥਿੜਿਆਂ ਦਾ ਓਹ ਥਹੁ ਟਿਕਾਣਾ।*
*ਗਾਗਰ ਮੋਢੇ ਚਾਵਣ ਵਾਲਾ, ਗੁਰੂ ਲਈ ਪਾਣੀ ਲਿਆਵਣ ਵਾਲਾ।*
*ਠੇਡੇ ਠੋਕਰ ਖਾਵਣ ਵਾਲਾ, ਸੌ-ਸੌ ਸ਼ੁਕਰ ਬਜਾਵਣ ਵਾਲਾ।*
*ਦਾਸ ਗੁਰੂ ਦਾ ਅਮਰ ਇਲਾਹੀ, ਸਿੱਖ ਪੰਥ ਦੀ ਤੀਜੀ ਸ਼ਾਹੀ।*
*ਚੰਦ ਜ਼ਿਮੀਂ ਦਾ ਅਰਸ਼ੀ ਮਾਹੀ, ਧੋਵਣ ਵਾਲਾ ਕੁਫ਼ਰ ਸਿਆਹੀ।*
*ਗੁਰ-ਸੇਵਾ ਦਾ ਪੁਤਲਾ ਨਿਆਰਾ, ਆਦਰ ਦਾ ਓਹ ਪਾਕ ਨਜ਼ਾਰਾ।*
*ਬੇ-ਓਟਾਂ ਦੀ ਓਟ ਪਿਆਰਾ, ਝਿਲਮਿਲ ਕਰਦਾ ਅਰਸ਼ੀ ਤਾਰਾ। . . .*
*ਸਿੱਖੀ ਪੰਥ ਚਲਾਵਣ ਆਇਆ, ਨੂਰੀ ਬੂਟੇ ਲਾਵਣ ਆਇਆ।*

ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਦੀ ਸਿਫਤ-ਸਾਲਾਹ 'ਸੋਢੀ ਸੁਲਤਾਨ' ਕਵਿਤਾ ਵਿਚ ਕਵੀ ਇੰਝ ਕਰਦਾ ਹੋਇਆ ਲਿਖਦਾ ਹੈ:

*ਚੂਨੇ ਮੰਡੀ ਸ਼ਹਿਰ ਲਾਹੌਰੋਂ ਪਰਗਟ ਹੋਯਾ ਤਾਰਾ।*
*ਬਾਲੇਪਨ ਵਿਚ ਮਸਤਕ ਅੰਦਰ ਆਣ ਪਿਆ ਚਮਕਾਰਾ।*
*ਸ਼ਾਨ ਗਰੀਬੀ, ਤਬਾ ਅਮੀਰੀ, ਗੱਲ ਫ਼ਕੀਰਾਂ ਵਾਲੀ।*
*ਵਲਾਂ ਛਲਾਂ ਦੇ ਵੇਲ ਨਾ ਜਾਨਣ ਦੋ ਜਗ ਸੰਦੇ ਵਾਲੀ।*

ਸ਼ਹੀਦਾਂ ਦੇ ਸਿਰਤਾਜ ਸ੍ਰੀ ਗੁਰੂ ਅਰਜਨ ਦੇਵ ਜੀ ਲਈ ਸ਼ਰਫ਼ ਨੇ ਪੰਜਵੇਂ ਪਾਤਸ਼ਾਹ ਸੰਬੰਧੀ ਵੀ ਬਹੁਤ ਭਾਵ-ਭਿੰਨੀਆਂ ਤੇ ਸ਼ਰਧਾ ਭਰਪੂਰ ਕਵਿਤਾਵਾਂ ਲਿਖੀਆਂ ਹਨ, ਜਿਨ੍ਹਾਂ ਵਿੱਚੋਂ 'ਗੁੱਝੀ ਰਮਜ਼', 'ਸ਼ਾਂਤਮਈ', 'ਦਰਗਾਹੀ ਦਾਤ', 'ਹਜ਼ੂਰੀ ਪ੍ਰੇਰਨਾ', 'ਅਰਦਾਸ', 'ਪਹਿਲਾ ਸ਼ਹੀਦੀ ਤਾਜ', 'ਚੰਨ ਦੀ ਮੱਸਿਆ' ਆਦਿ ਕਵਿਤਾਵਾਂ ਵਿਚ ਖਾਸ ਵਰਣਨ ਯੋਗ ਹਨ। ਕਵਿਤਾ 'ਚੰਨ ਦੀ ਮੱਸਿਆ' ਦੀਆਂ ਕੁਝ ਪੰਕਤੀਆਂ ਹਨ:

*ਅੰਮ੍ਰਿਤਸਰ ਦੇ ਹਰਿਮੰਦਰ ਦੀ ਨੀਂਹ ਰਖਾਉਣ ਵਾਲਾ।*

*ਦੁਨੀਆ ਅੰਦਰ ਧਰਮੀ ਧੌਲਰ, ਉੱਚ ਬਣਾਉਣ ਵਾਲਾ।*
*ਸ਼ਾਂਤ ਪੁੰਜ ਉਹ ਸੰਤੋਖੇ ਦਾ, 'ਸਰ' ਬਣਾਉਣ ਵਾਲਾ।*
*ਪਰਲੋ ਤੀਕਰ ਔਤਰਿਆਂ ਦੇ, ਨਾ ਚਮਕਾਉਣ ਵਾਲਾ।*

ਫ਼ੀਰੋਜ਼ਦੀਨ ਸ਼ਰਫ਼ ਆਪਣੇ ਮਨ ਅੰਦਰ ਗੁਰੂ ਸਾਹਿਬ ਦੇ ਦਰਸ਼ਨਾਂ ਦੀ ਤਾਂਘ ਦੀ ਤੜਪ ਵੀ ਰੱਖਦਾ ਹੈ, ਉਹ ਆਪਣੀ ਕਵਿਤਾ 'ਅਰਦਾਸ' ਦੁਆਰਾ ਗੁਰੂ ਸਾਹਿਬ ਨੂੰ ਪ੍ਰੇਮਾ-ਮਈ ਭਗਤੀ ਵਿਚ ਰਹੱਸ ਦੀਆਂ ਮੰਜ਼ਲਾਂ ਨੂੰ ਪਾਰ ਕਰ ਕੇ ਆਖਦਾ ਹੈ:

*ਸ਼ਾਂਤ ਮਈ ਦੇ ਸੀਤਲ ਸਾਗਰ! ਲੱਗੀਆਂ ਤੋੜ ਨਿਭਾਵੋ, ਮੇਹਰ ਕਮਾਵੋ!*
*ਜਿੰਦੜੀ ਵਾਰਾਂ, ਘੋਲ ਘੁਮਾਵਾਂ, ਗੁਰੂ ਜੀ! ਦਰਸ ਦਿਖਾਵੋ, ਚਿਰ ਨਾ ਲਾਵੋ!*
*ਵਾਂਙ ਤਰੇਲ ਰਵ੍ਹਾਂ ਨਿੱਤ ਰੋਂਦੀ, ਫੁੱਲਾਂ ਵਾਂਙ ਹਸਾਵੋ, ਇਕ ਦਿਨ ਆਵੋ!*
*'ਸ਼ਰਫ਼' ਤੱਤੀ ਦੀ ਕੁੱਲੀ ਅੰਦਰ, ਚਰਨ ਪਵਿੱਤਰ ਪਾਵੋ, ਚੰਨ ਚੜ੍ਹਾਵੋ!*

ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਗਵਾਲੀਅਰ ਦੇ ਕਿਲ੍ਹੇ ਵਿਚ ਕੈਦ ਕਰਨ ਅਤੇ ਗੁਰੂ ਜੀ ਦੀ ਸੋਭਾ ਬਿਆਨ ਕਰਦੀ ਕਵਿਤਾ 'ਬੰਦੀ ਛੋੜ' ਦੀ ਪੰਕਤੀਆਂ ਕਵੀ ਦੇ ਦਿਲ ਅੰਦਰ ਗੁਰੂ ਜੀ ਪ੍ਰਤੀ ਸ਼ਰਧਾ ਤੇ ਗੁਰੂ ਸਾਹਿਬ ਦੀ ਮਹਾਨਤਾ ਨੂੰ ਵਡਿਆਉਂਦੀਆਂ ਹਨ। ਕਵੀ, ਆਪਣੀ ਕਾਵਿ-ਜੁਗਤ ਰਾਹੀਂ ਸਾਈਂ ਮੀਆਂ ਮੀਰ ਜੀ ਦੇ ਮੁੱਖੋਂ ਜਹਾਂਗੀਰ ਨੂੰ ਅਖਵਾਉਂਦਾ ਹੈ ਕਿ:

*. . . ਗੁਰੂ ਹਰਿਗੋਬਿੰਦ ਜੀ ਨੂੰ ਕਿਲ੍ਹੇ ਵਿਚ ਬੰਦ ਕਰ,*
*ਬਾਦਸ਼ਾਹ ਹੋ ਕੇ ਕੰਮ ਕੀਤਾ ਤੂੰ ਗਵਾਰਾਂ ਦਾ।*
*ਸ਼ਾਹੀ ਸਜ ਧਜ ਦੇਖ ਗੁਰੂ ਜੀ ਦੀ ਭੁੱਲ ਗਿਓਂ,*
*ਥਿੜਕ ਗਿਆ ਪੈਂਤੜੇ ਤੋਂ ਪੈਰ ਇਤਬਾਰਾਂ ਦਾ।*
*ਇਹ ਉਹ ਅਥਾਹ ਨਦੀ ਭਗਤੀ ਦੀ ਜਾਣ ਬੱਚਾ,*
*ਜਿੱਥੇ ਬੇੜਾ ਡੁੱਬਦਾ ਸਿਕੰਦਰੀ ਵਿਚਾਰਾਂ ਦਾ।*
*ਸ਼ਹਿਨਸ਼ਾਹ ਦੀ ਝੋਲੀ 'ਚ ਫ਼ਕੀਰੀ ਪਈ ਖੇਡਦੀਊ,*
*ਤੂੰ ਕੀ ਜਾਣੇਂ ਭੇਤ ਭਲਾ ਰੱਬੀ ਅਲੋਕਾਰਾਂ ਦਾ।*

ਫ਼ੀਰੋਜ਼ਦੀਨ ਸ਼ਰਫ਼ ਸਿੱਖ ਧਰਮ ਦੀ ਸਿਧਾਂਤਕ ਸੂਝ ਦੇ ਕਾਫ਼ੀ ਨੇੜ੍ਹੇ ਜਾਪਦਾ ਹੈ। ਉਹ ਗੁਰਮਤਿ ਸਿਧਾਂਤ ਦੇ ਅੰਤਰੀਵੀ ਭਾਵਾਂ ਦੀ ਬੌਧਿਕਤਾ ਦੇ ਪੱਧਰ 'ਤੇ ਜੋ ਕਾਵਿਕ ਸਿਰਜਣਾ ਕਰਦਾ ਹੈ, ਉਹ ਉਸ ਦੀ ਸਾਹਿਤਕ ਅਮੀਰੀ ਦਾ ਪ੍ਰਗਟਾਵਾ ਹੈ। ਛੇਵੇਂ ਪਾਤਸ਼ਾਹ ਅਤੇ ਮੀਰੀ-ਪੀਰੀ ਦੇ ਸਿਧਾਂਤ ਨੂੰ ਉਹ ਬਹੁਤ ਹੀ ਸੁੰਦਰ ਢੰਗ ਨਾਲ ਕਵਿਤਾ 'ਮੀਰੀ-ਪੀਰੀ' ਵਿਚ ਪ੍ਰਸਤੁਤ ਕਰਦਾ ਹੈ:

*ਸੋਧੇ ਵਿੰਗੇ ਦੁਨੀਆਂ ਦਾਰਾਂ। ਜਿਹੜਾ ਰੱਖੇ ਦੋ ਤਲਵਾਰਾਂ।*
*ਭਗਤੀ ਦੀ ਉਹ ਸ਼ਾਨ ਵਖਾਵੇ। ਬੰਦੀ ਛੋੜ ਹਮੇਸ਼ ਸਦਾਵੇ।*
*ਇਕ ਧਿਰ ਤੇਗ਼ ਅਮੀਰੀ ਰੱਖੇ। ਦੂਜੇ ਤੇਗ਼ ਫਕੀਰੀ ਰੱਖੇ।*

ਸਤਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਬਾਰੇ ਲਿਖੀ ਇਕ ਲੰਮੇਰੀ ਕਵਿਤਾ 'ਫੂਲ ਖਨਵਾਦਾ' ਵਿਚ ਕਵੀ ਦੇ ਬੋਲ ਹਨ:

*ਸਤਵੀਂ ਸ਼ਾਹੀ ਨੂਰੀ ਜੋਤੀ, ਪਾਕ ਪਵਿੱਤਰ ਅਰਸ਼ੀ ਮੋਤੀ।*

*ਸ਼ਾਨ ਰਹੀਮੀ ਪਰ ਉਪਕਾਰੀ, ਦਾਨ ਦਇਆ ਦੇ ਉੱਚ ਭੰਡਾਰੀ।*
*ਰਹਿਮਤ ਵਾਲੇ ਬਖ਼ਸ਼ਸ਼ ਵਾਲੇ, ਤੋੜਨ ਦਿਲ ਦੇ ਕੁਫ਼ਰੀ ਤਾਲੇ।*

ਅਠਵੇਂ ਪਾਤਸ਼ਾਹ ਬਾਰੇ ਉਸ ਦੀ ਇੱਕੋ ਕਵਿਤਾ 'ਅਠਵਾਂ ਦਰਸ਼ਨ' ਹੈ, ਜਿਸ ਵਿਚ ਗੁਰੂ ਜੀ ਦੀ ਵਡਿਆਈ ਕਰਦਾ ਹੋਇਆ ਕਵੀ ਇਤਿਹਾਸਿਕ ਦ੍ਰਿਸ਼ਟੀਕੋਣ ਤੋਂ ਬਿਆਨ ਕਰਦਾ ਹੈ:

*ਗੱਲਾਂ ਵੱਡੀਆਂ ਵੱਡੀਆਂ ਉਮਰ ਛੋਟੀ, ਨਾਫ਼ੇ ਵਾਂਙ ਖੁਸ਼ਬੋ ਖਿਲਾਰ ਦਿੱਤੀ।*
*ਚਾਰ ਚੰਦ ਗੁਰਿਆਈ ਨੂੰ ਲਾਏ ਸੋਹਣੇ, ਸਿੱਖ ਪੰਥ ਦੀ ਸ਼ਾਨ ਸਵਾਰ ਦਿੱਤੀ।*
*ਜਿੱਧਰ ਨਿਗ੍ਹਾ ਪਵਿੱਤਰ ਦੇ ਬਾਣ ਛੱਡੇ, ਓਸੇ ਪਾਸਿਓਂ ਫਤਹ ਕਰਤਾਰ ਦਿੱਤੀ।*
*ਮੁੜੀਆਂ ਸੰਗਤਾਂ ਪਿਛਾਂਹ ਪੰਜੋਖਰੇ ਤੋਂ, ਲੀਕ ਸਿਦਕ ਦੀ ਆਪ ਜਹੀ ਮਾਰ ਦਿੱਤੀ।*

ਕਵੀ ਆਪਣੀ ਕਵਿਤਾ ਵਿਚ ਇਤਿਹਾਸਿਕਤਾ ਦਾ ਵੀ ਉੱਲੇਖ ਕਰਦਾ ਹੈ। ਉਹਦੀਆਂ ਛੋਟੀਆਂ ਕਵਿਤਾਵਾਂ ਮਾਲਾ ਦੇ ਮੋਤੀਆਂ ਵਾਂਗ ਪਿਰੋਈਆਂ ਹੋਈਆਂ ਹਨ। ਪੜ੍ਹਨ-ਸੁਣਨ ਵਾਲਾ, ਚਾਹੇ ਉਹ ਵੱਡੀ ਉਮਰ ਦਾ ਹੋਵੇ ਜਾਂ ਛੋਟੀ ਉਮਰ ਦਾ, ਕਵੀ ਵੱਲੋਂ ਵਰਤੇ ਗਏ ਬਿੰਬਾਂ, ਅਲੰਕਾਰਾਂ ਦੀ ਸੁਚੱਜੀ ਵਰਤੋਂ ਕਾਰਨ ਇਸ ਨੂੰ ਸਹਿਜੇ ਹੀ ਆਪਣੀ ਸਿਮ੍ਰਤੀ ਵਿਚ ਵਸਾ ਸਕਦਾ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਮਹਾਰਾਜ ਬਾਰੇ ਬਹੁਤ ਹੀ ਸੁੰਦਰ ਕਾਵਿਮਈ ਵਰਣਨ ਕਵੀ ਦੀ ਖੂਬੀ ਹੈ। ਨੌਵੇਂ ਪਾਤਸ਼ਾਹ ਦੀ ਵਡਿਆਈ ਉਹ ਕਵਿਤਾ 'ਤੇਗ ਬਹਾਦਰ' ਵਿਚ ਕਰਦਾ ਹੈ:

*ਹਰਿਗੋਬਿੰਦ ਗੁਰੂ ਦੇ ਪੁੱਤਰ, ਤੇਗ ਬਹਾਦਰ ਪਿਆਰੇ।*
*ਮਾਤਾ ਸਾਹਿਬ ਨਾਨਕੀ ਜੀ ਦੇ, ਰੋਸ਼ਨ ਅੱਖੀ ਤਾਰੇ।*
*ਜਿਉਂ ਕਸਤੂਰੀ ਨਾਫੇ* ਵਿੱਚੋਂ, ਖੁਸ਼ਬੂ ਪਈ ਖਿਲਾਰੇ।*
*ਉਮਰ ਨਿੱਕੀ ਵਿਚ, ਗੁਰੂਆਂ ਵਾਲੇ, ਲੱਛਨ ਚਮਕੇ ਸਾਰੇ। . . .*

ਦਸਵੇਂ ਪਾਤਸ਼ਾਹ, ਸਾਹਿਬ-ਏ-ਕਮਾਲ, ਕਲਗੀਆਂ ਵਾਲੇ ਪਾਤਸ਼ਾਹ, ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਵੱਲੋਂ ਸਾਹਿਬਜ਼ਾਦਿਆਂ ਦੀਆਂ ਦਿੱਤੀਆਂ ਕੁਰਬਾਨੀਆਂ ਅਤੇ ਉਨ੍ਹਾਂ ਉੱਪਰ ਖੜ੍ਹੀ ਕੀਤੀ ਧਰਮ ਦੀ ਨੀਂਹ ਬਾਰੇ ਕਵੀ ਕਹਿੰਦਾ ਹੈ:

*ਕੱਚਿਆਂ ਦੇ ਸੁਣ ਸੁਣ, ਟੋਟੇ ਹੋਏ ਕੱਚ ਵਾਂਗੂੰ,*
*ਗੱਲਾਂ ਜੀਹਦੇ ਬੱਚਿਆਂ ਨੇ ਕੀਤੀਆਂ ਕਰਾਰੀਆਂ।*
*ਲਾਲ ਜਿਹੇ ਬਾਲ ਚਿਣਵਾਕੇ ਜੀਹਨੇ ਨੀਹਾਂ ਵਿਚ,*
*ਸਿੱਖੀ ਵਾਲੇ ਮਹਿਲ ਦੀਆਂ ਕੰਧਾਂ ਨੇ ਉਸਾਰੀਆਂ*
*ਨਿੱਕੇ ਨਿੱਕੇ ਬੂਟਿਆਂ ਨੂੰ ਜ਼ਾਲਮਾਂ ਨੇ ਪੁੱਟ ਦਿੱਤਾ,*
*ਆਂਦਰਾਂ ਦੇ ਵੇਹੜ ਭਾਵੇਂ, ਫਿਰ ਗਈਆਂ ਆਰੀਆਂ।*
*ਵਾਲ ਜਿੰਨਾ ਮੱਥੇ ਉੱਤੇ, ਫੇਰ ਭੀ ਨਾ ਵੱਟ ਪਾਇਆ।*
*ਵੇਖ ਉਹਦੇ ਜੇਰੇ, ਚੇਰੇ ਹੋਏ ਬਲਿਹਾਰੀਆਂ।*

ਗੁਰੂ ਸਾਹਿਬਾਨ ਦੁਆਰਾ ਅਪਣਾਈ ਗਈ ਨੀਤੀ, ਜਿਸ ਵਿਚ ਨਾ ਕਿਸੇ ਨੂੰ ਭੈ ਦੇਣ ਅਤੇ ਨਾ ਹੀ ਕਿਸੇ ਦਾ ਭੈਅ ਮੰਨਣ ਅਤੇ ਸ਼ਕਤੀ ਹੁੰਦਿਆਂ ਹੋਇਆਂ ਵੀ ਸ਼ਾਂਤਮਈ ਰਹਿਣ ਦਾ ਸੰਦੇਸ਼ ਹੈ, ਉਸ ਨੂੰ ਸ਼ਰਫ਼ 'ਧਰਮ ਦੀ ਕੁਠਾਲੀ' ਨਾਂ ਦੀ ਕਵਿਤਾ ਵਿਚ ਬਿਆਨਦਾ ਹੈ।

---
*ਨਾਭੀ

ਸ਼ਰਫ਼ ਦੀਆਂ ਸਿੱਖ ਧਰਮ ਨਾਲ ਸੰਬੰਧਿਤ ਸਮੁੱਚੀਆਂ ਕਵਿਤਾਵਾਂ ਦਾ ਜ਼ਿਕਰ ਕਰਨਾ ਤਾਂ ਭਾਵੇਂ ਇਸ ਹਥਲੇ ਮਜਮੂਨ ਵਿਚ ਸੰਭਵ ਨਾ ਹੋਵੇ, ਪਰ ਡਾ. ਪ੍ਰਮਿੰਦਰ ਸਿੰਘ ਆਪਣੀ ਪੁਸਤਕ 'ਬਾਬੂ ਫ਼ੀਰੋਜ਼ਦੀਨ ਸ਼ਰਫ਼: ਜੀਵਨ ਤੇ ਰਚਨਾ' ਵਿਚ ਜ਼ਿਕਰ ਕਰਦੇ ਹੋਏ ਲਿਖਦੇ ਹਨ ਕਿ, "ਧਰਮ ਦੀ ਕੁਠਾਲੀ, ਸੱਚੇ ਸਿੱਖ ਦਾ ਦਿਲ, ਪੰਥ ਸੰਦੇਸ਼ਾ, ਸਿੰਘਾਂ ਦੀ ਆਨ, ਖਾਲਸਾ ਤਾਰੀਖ ਤੇ ਸ਼ਹੀਦਾਂ ਦੀ ਦਾਸਤਾਨ ਸ਼ਰਫ਼ ਰਚਿਤ ਕੁਝ ਅਜਿਹੀਆਂ ਕਵਿਤਾਵਾਂ ਹਨ, ਜਿਨ੍ਹਾਂ ਵਿਚ ਉਸ ਨੇ ਸਿੱਖ ਇਤਿਹਾਸ, ਸਿੱਖੀ ਦਾ ਚਰਿੱਤਰ ਤੇ ਸਿੱਖ ਸ਼ਹੀਦਾਂ ਦੇ ਗੌਰਵਮਈ ਕਾਰਨਾਮਿਆਂ ਨੂੰ ਦਿਲ ਦੀਆਂ ਡੂੰਘਾਈਆਂ ਵਿਚ ਖੁੱਭ ਕੇ ਚਿਤਰਿਆ ਹੈ ਅਤੇ ਆਪਣੀ ਕਾਵਿ ਪ੍ਰਤਿਭਾ ਦੇ ਕਈ ਮੌਲਿਕ ਤੇ ਅਨੂਠੇ ਚਮਤਕਾਰ ਦਿਖਾਏ ਹਨ। . . . ਸਿੱਖ ਇਤਿਹਾਸ ਵਿਚ ੪੦ ਮੁਕਤਿਆਂ ਦੀ ਸ਼ਹਾਦਤ ਇਕ ਮਹੱਤਵਪੂਰਨ ਘਟਨਾ ਹੈ। ਜਦੋਂ ਭਾਈ ਮਹਾਂ ਸਿੰਘ ਆਖਰੀ ਸਾਹਾਂ ਉੱਤੇ ਹਨ ਤੇ ਗੁਰੂ ਜੀ ਪਾਸੋਂ ਕੇਵਲ ਇੱਕੋ ਮੰਗ ਮੰਗਦੇ ਹਨ ਕਿ ਉਹ ਬੇਦਾਵਾ ਪਾੜ ਦੇਣ, ਜਿਹੜਾ ਉਹ ਸ੍ਰੀ ਅਨੰਦਪੁਰ ਸਾਹਿਬ ਵਿਚ ਲਿਖ ਕੇ ਗੁਰੂ ਜੀ ਨੂੰ ਦੇ ਆਏ ਸਨ। ਇਸ ਘਟਨਾ ਨੂੰ ਜਿਸ ਨਾਟਕੀ, ਭਾਵ-ਪੂਰਿਤ ਤੇ ਕਲਾਮਈ ਢੰਗ ਨਾਲ ਸ਼ਰਫ਼ ਨੇ ਅੰਕਿਤ ਕੀਤਾ, ਉਹ ਬਿਆਨ ਵੱਡੇ ਤੋਂ ਵੱਡਾ ਸ਼ਰਧਾਵਾਨ ਕਵੀ ਵੀ ਨਹੀਂ ਚਿਤਰ ਸਕਦਾ।"

ਇੱਥੇ ਇਕ ਹੋਰ ਗੱਲ ਵੀ ਜ਼ਿਕਰਯੋਗ ਹੈ ਕਿ 'ਖਾਲਸਾ ਤਾਰੀਖ' ਨਾਂ ਦੀ ਕਵਿਤਾ ਵਿਚ ਸ਼ਰਫ਼ ਨੇ ਕੇਵਲ ੨੦ ਤੁਕਾਂ ਵਿਚ ਸਮੁੱਚੇ ਸਿੱਖ ਇਤਿਹਾਸ ਦੀਆਂ ਸਭ ਉੱਘੀਆਂ ਘਟਨਾਵਾਂ ਦੁਹਰਾਅ ਦਿੱਤੀਆਂ ਹਨ, ਜਿਨ੍ਹਾਂ ਵਿਚ ਜੈਤੋ, ਨਨਕਾਣਾ ਸਾਹਿਬ ਤੇ ਪੰਜਾ ਸਾਹਿਬ ਦੇ ਸਾਕੇ, ਭਾਈ ਮਨੀ ਸਿੰਘ ਦਾ ਬੰਦ-ਬੰਦ ਕਟਵਾਉਣਾ, ਚਰਖੜੀਆਂ 'ਤੇ ਚੜ੍ਹਨਾ, ਮਾਵਾਂ ਦਾ ਬੱਚਿਆਂ ਨੂੰ ਨੇਜ਼ਿਆਂ 'ਤੇ ਟੰਗਾ ਕੇ ਝੋਲੀਆਂ ਵਿਚ ਪਾਉਣਾ, ਸਾਹਿਬਜ਼ਾਦਿਆਂ ਦਾ ਨੀਹਾਂ ਵਿਚ ਚਿਣੇ ਜਾਣਾ, . . . ਆਦਿ ਵਿਸ਼ਿਆਂ ਨੂੰ ਵੀ ਬਹੁਤ ਹੀ ਭਾਵਪੂਰਿਤ ਢੰਗ ਨਾਲ ਕਲਮਬੱਧ ਕੀਤਾ ਹੈ।

ਸ਼ਰਫ਼ ਦੇ ਸਮਕਾਲ ਵਿਚ ਹੀ ਇਤਿਹਾਸਿਕ ਗੁਰਦੁਆਰਾ ਸਾਹਿਬਾਨ ਨੂੰ ਭ੍ਰਿਸ਼ਟ ਅਤੇ ਕੁਕਰਮੀ ਮਹੰਤਾਂ ਤੋਂ ਅਜ਼ਾਦ ਕਰਾਉਣ ਲਈ 'ਅਕਾਲੀ ਲਹਿਰ (ਗੁਰਦੁਆਰਾ ਸੁਧਾਰ ਲਹਿਰ) ਅਰੰਭ ਹੋਈ। ਇਸ ਦੌਰਾਨ ਵਾਪਰੇ 'ਸਾਕਾ ਨਨਕਾਣਾ' ਸਾਹਿਬ ਦਾ ਕਵੀ ਦੇ ਮਨ ਉੱਪਰ ਬਹੁਤ ਗਹਿਰਾ ਅਸਰ ਹੋਇਆ, ਜਿਸ ਸਦਕਾ ਫ਼ੀਰੋਜ਼ਦੀਨ ਸ਼ਰਫ਼ ਨੇ ਇਸ ਸਾਕੇ ਬਾਰੇ ਕਈ ਕਵਿਤਾਵਾਂ ਲਿਖੀਆਂ। ਜਿਵੇਂ ਕਿ—'ਸ਼ਹੀਦ', 'ਨਨਕਾਣੇ ਦੇ ਸ਼ਹੀਦ', 'ਸ਼ਹੀਦਾਂ ਦੀ ਦਾਸਤਾਨ' ਅਤੇ 'ਸਿੱਖ ਇਤਫਾਕ' ਆਦਿ। ਸਾਕਾ ਨਨਕਾਣਾ ਸਾਹਿਬ ਬਾਰੇ ਆਪਣੀ ਲਿਖੀ ਗਈ ਇਕ ਕਵਿਤਾ ਵਿਚ ਉਹ ਸਾਕੇ ਦਾ ਦ੍ਰਿਸ਼ ਇੰਝ ਬਿਆਨ ਕਰਦਾ ਹੈ:

*ਬਾਹਰੋਂ ਮਾਰ ਮਾਰ ਪਾਪੀ ਤਾਲੇ। ਅੰਦਰ ਪਾ ਪਾ ਤੇਲ ਜਾਲੇ।*
*ਸਤੇ ਅੰਬਰ ਕੰਬੇ ਨਾਲੇ। ਸਭੇ ਧਰਤਾਂ ਡੋਲੀਆਂ।*
*ਮਨ ਦੀਆਂ ਮਨ ਮੀਆਂ। ਨਰਮ ਤੇ ਮਲੂਕ ਦੇਹੀਆਂ।*
*ਹਾਏ ਹਾਏ ਫੁੱਲਾਂ ਜੇਹੀਆਂ। ਭੱਠੇ ਪਾ ਕੇ ਰੋਲੀਆਂ।*
*ਸ਼ਰਧਾ ਵਾਲੇ ਤਕੜ ਲਾਏ, ਧਰਮ ਵਾਲੇ ਵੱਟੇ ਪਾਏ।*

*ਜਾਨ ਵਾਲੀ ਜਿਨਸ ਲਿਆਏ। ਧਾਰਨਾ ਸਨ ਤੋਲੀਆਂ। . . .*

ਬਾਬੂ ਫ਼ੀਰੋਜ਼ਦੀਨ ਸ਼ਰਫ਼ ਇਸ ਤਰ੍ਹਾਂ ਕਈ ਹੋਰ ਵੀ ਮਹੱਤਵਪੂਰਨ ਵਿਸ਼ਿਆਂ 'ਤੇ ਬਾਖ਼ੂਬੀ ਕਲਮ ਚਲਾਉਂਦਾ ਹੈ। ਲੋਕ ਉਹਦੀ ਕਵਿਤਾ ਸੁਣ ਕੇ ਜ਼ਾਲਮ ਹਾਕਮਾਂ ਵਿਰੁੱਧ ਉੱਠ ਖੜ੍ਹੇ ਹੁੰਦੇ ਸਨ। ਸ. ਸਰਮੁਖ ਸਿੰਘ ਅਮੋਲ ਅਕਾਲੀ ਲਹਿਰ ਦੌਰਾਨ ਵਿਕਸਿਤ ਹੋਈ ਪੰਜਾਬੀ ਕਵਿਤਾ ਅਤੇ ਸ਼ਰਫ਼ ਬਾਰੇ ਲਿਖਦੇ ਹਨ ਕਿ, "ਲੋਕ ਸ੍ਰੀ ਅਕਾਲ ਤਖਤ ਸ੍ਰੀ ਅੰਮ੍ਰਿਤਸਰ ਵਿਚ ਸ਼ਰਫ਼ ਦੀ ਕਵਿਤਾ ਸੁਣਨ ਲਈ ਇਕੱਤਰ ਹੁੰਦੇ ਸਨ ਅਤੇ ਉਨ੍ਹਾਂ ਵਿਚ ਸੈਂਕੜੇ ਹੀ ਕਵਿਤਾ ਸੁਣਨ ਪਿੱਛੋਂ ਘਰ-ਘਾਟ ਛੱਡ ਕੇ ਇਨ੍ਹਾਂ 'ਮੋਰਚਿਆਂ' ਵਿਚ ਸ਼ਹੀਦ ਹੋਣ ਲਈ ਆਪਣੇ ਨਾਂ ਲਿਖਾ ਕੇ ਘਰ ਮੁੜਨਾ ਭੁਲ ਜਾਂਦੇ। ਉਨ੍ਹਾਂ ਦੇ ਘਰ ਦੇ ਜੀਅ ਉੱਥੇ ਹੀ ਉਨ੍ਹਾਂ ਨੂੰ ਹਾਰ ਪਾ ਕੇ ਅਖੀਰੀ ਅੱਥਰੂ ਵਹਾ ਆਉਂਦੇ ਇਉਂ 'ਅਕਾਲੀ ਲਹਿਰ' ਨੇ ਪੰਜਾਬੀ ਕਵਿਤਾ ਨੂੰ ਨਵਾਂ ਹੁਲਾਰਾ ਦਿੱਤਾ।"

ਫ਼ੀਰੋਜ਼ਦੀਨ ਸ਼ਰਫ਼ ਨੂੰ ੧੯੩੨ ਈ. ਵਿਚ ਪੰਜਾਬ ਸਰਕਾਰ ਦੇ ਸਿੱਖਿਆ ਵਿਭਾਗ ਦੇ ਟੈਕਸਟ ਬੁਕ ਬੋਰਡ ਵੱਲੋਂ ਸਾਢੇ ਸੱਤ ਸੌ ਰੁਪਏ ਇਨਾਮ ਵਜੋਂ ਵੀ ਮਿਲੇ। ਉਹਦੀਆਂ ਪੁਸਤਕਾਂ ਯੂਨੀਵਰਸਿਟੀ ਇਮਤਿਹਾਨਾਂ ਲਈ ਵੀ ਲਗਾਈਆਂ ਗਈਆਂ। ੧੯੫੩ ਈ. ਵਿਚ ਪੈਪਸੂ ਸਰਕਾਰ ਦੇ ਪੰਜਾਬੀ ਵਿਭਾਗ ਵੱਲੋਂ ਸ਼ਰਫ਼ ਨੂੰ ਉੱਚੇਚੇ ਤੌਰ 'ਤੇ ਲਾਹੌਰ ਤੋਂ ਬੁਲਾ ਕੇ 'ਸ਼੍ਰੋਮਣੀ ਸਾਹਿਤਕਾਰ' ਵਜੋਂ ਸਨਮਾਨਿਤ ਕੀਤਾ ਗਿਆ।

ਸੰਨ ੧੯੪੭ ਦੇ ਦੁਖਾਂਤ ਅਤੇ ਦੇਸ਼-ਵੰਡ ਦਾ ਫ਼ੀਰੋਜ਼ਦੀਨ ਸ਼ਰਫ਼ ਨੂੰ ਡਾਢਾ ਦੁਖ ਸੀ। "ਡਾ. ਵਿਦਿਆਵਤੀ ਅਨੁਸਾਰ, "ਕਵੀ ਨੇ ੧੯੪੭ ਦੇ ਖ਼ੂਨੀ ਦੁਖਾਂਤ ਨੂੰ ਆਪਣੀਆਂ ਅਨੇਕਾਂ ਕਵਿਤਾਵਾਂ ਵਿਚ ਦਰਸਾਇਆ ਹੈ। ੧੯੪੭ ਦੇ ਇਸ ਖ਼ੂਨੀ ਹਾਦਸੇ ਨੇ ਬਾਬੂ ਫ਼ੀਰੋਜ਼ਦੀਨ ਸ਼ਰਫ਼ ਨੂੰ ਅੰਦਰੋਂ-ਅੰਦਰੀਂ ਛਾਣਨੀ ਅਤੇ ਪਿੰਜਰ ਬਣਾ ਕੇ ਰੱਖ ਦਿੱਤਾ। ੫ ਮਾਰਚ, ੧੯੫੫ ਨੂੰ ਉਹ (ਫੀਰੋਜ਼ਦੀਨ ਸ਼ਰਫ਼) ਰਾਇਲ ਪਾਰਕ ਦੀ ਮਸਜਿਦ ਵਿਚ ਹਰ ਰੋਜ਼ ਦੀ ਤਰ੍ਹਾਂ ਜਦੋਂ ਨਮਾਜ਼ ਪੜ੍ਹਨ ਲਈ ਗਿਆ ਤਾਂ ਉੱਥੇ ਹੀ ਉਸ ਨੂੰ ਸੱਜੇ ਪਾਸੇ ਦਾ ਅਧਰੰਗ ਹੋ ਗਿਆ। ਨੱਠ-ਭੱਜ ਕਰ ਕੇ ਉਸ ਨੂੰ ਉਸ ਦੇ ਸਨੇਹੀਆਂ ਰਿਸ਼ਤੇਦਾਰਾਂ ਅਤੇ ਪਰਵਾਰ ਦੇ ਮੈਂਬਰਾਂ ਵੱਲੋਂ ਮਿਓ ਹਸਪਤਾਲ ਵਿਚ ਦਾਖ਼ਲ ਕਰਵਾਇਆ ਗਿਆ, ਜਿੱਥੇ ਉਹ ਕੁਝ ਦਿਨ ਜ਼ਿੰਦਗੀ ਨਾਲ ਜੂਝਦਾ ਰਿਹਾ ਤੇ ਆਖਰਕਾਰ ਸਾਹਿਤ ਦੇ ਅੰਬਰਾਂ 'ਤੇ ਉਸ ਸਮੇਂ ਅਚਾਨਕ ਖਲਬਲੀ ਮੱਚ ਗਈ ਜਦੋਂ ੧੩ ਮਾਰਚ, ੧੯੫੫ ਈ. ਨੂੰ ਅੱਧੀ ਰਾਤ ਵੇਲੇ ਬੇਰਹਿਮ ਮੌਤ ਦੇ ਜ਼ਾਲਮ ਪੰਜੇ ਨੇ ਉਸ ਨੂੰ (ਲਾਹੌਰ ਵਿਖੇ) ਸਾਥੋਂ ਸਦਾ ਲਈ ਖੋਹ ਲਿਆ।" ਸਿੱਖ ਜਗਤ ਵਿਚ ਉਸ ਦੀਆਂ ਸਿੱਖ ਇਤਿਹਾਸ ਪ੍ਰਤੀ ਲਿਖੀਆਂ ਕਵਿਤਾਵਾਂ ਬੇਮਿਸਾਲ ਸਨ।

ਸਹਾਇਕ ਪੁਸਤਕਾਂ


੧. ਬਾਬੂ ਫ਼ੀਰੋਜ਼ਦੀਨ ਸ਼ਰਫ਼: *ਨੂਰੀ ਦਰਸ਼ਨ*, ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਸ੍ਰੀ ਅੰਮ੍ਰਿਤਸਰ।

੨. ਡਾ. ਸ੍ਰੀਮਤੀ ਵਿਦਿਆਵਤੀ, *ਬਾਬੂ ਫ਼ੀਰੋਜ਼ਦੀਨ ਸ਼ਰਫ਼: ਜੀਵਨ ਤੇ ਰਚਨਾ*, ਸੰਗਮ ਪਬਲੀਕੇਸ਼ਨਜ਼, ਪਟਿਆਲਾ।

੩.ਪਿਆਰਾ ਸਿੰਘ ਪਦਮ: *ਕਲਮ ਦੇ ਧਨੀ*, ਕਲਮ ਮੰਦਿਰ, ਪਟਿਆਲਾ ੧੯੯੯

੪. ਰਛਪਾਲ ਸਿੰਘ: *ਪੰਜਾਬ ਕੋਸ਼*, ਭਾਸ਼ਾ ਵਿਭਾਗ, ਪੰਜਾਬ।

੫. ਡਾ. ਧਰਮ ਸਿੰਘ, ਫ਼ੀਰੋਜ਼ਦੀਨ ਦੀ ਕਵਿਤਾ ਵਿਚ ਨਨਕਾਣਾ ਸਾਹਿਬ ਦਾ ਸਾਕਾ (ਲੇਖ), *ਗੁਰਮਤਿ ਪ੍ਰਕਾਸ਼*, ਫਰਵਰੀ ੨੦੧੬।

# ਅਖੌਤੀ ਬਾਬਾ-ਵਾਦ

*-ਮਾਸਟਰ ਜਸਵੰਤ ਸਿੰਘ ਘਰਿੰਡਾ**

'ਬਾਬਾ' ਸ਼ਬਦ ਬੜਾ ਪਵਿੱਤਰ ਹੈ ਜਿਸ ਨੂੰ ਸੁਣ ਕੇ ਮਨ ਵਿਚ ਸਤਿਕਾਰ ਦੀ ਭਾਵਨਾ ਪੈਦਾ ਹੁੰਦੀ ਹੈ। ਇਕ ਵਾਰ ਬਸ ਵਿਚ ਸਫ਼ਰ ਕਰਦਿਆਂ ਗ਼ਦਰ ਪਾਰਟੀ ਦੇ ਪਹਿਲੇ ਪ੍ਰਧਾਨ ਬਾਬਾ ਸੋਹਣ ਸਿੰਘ ਭਕਨਾ ਮੈਨੂੰ ਮਿਲ ਪਏ। ਮੈਂ ਉਨ੍ਹਾਂ ਨੂੰ ਸਵਾਲ ਕੀਤਾ, "ਬਾਬਾ ਜੀ! ਜਦੋਂ ਤੁਸੀਂ ਦੇਸ਼ ਨੂੰ ਅਜ਼ਾਦ ਕਰਾਉਣ ਵਾਸਤੇ ਗ਼ਦਰ ਪਾਰਟੀ ਬਣਾਈ, ਤੁਸੀਂ ਉਸ ਵਕਤ ਜਵਾਨ ਸੀ, ਫਿਰ ਲੋਕ ਤੁਹਾਨੂੰ ਬਾਬੇ ਕਿਉਂ ਕਹਿਣ ਲੱਗ ਪਏ?" ਉਨ੍ਹਾਂ ਦਾ ਜਵਾਬ ਸੀ, "ਬਰਖ਼ੁਰਦਾਰ! ਸਾਡੀਆਂ ਦਾੜ੍ਹੀਆਂ ਬੇਸ਼ਕ ਕਾਲੀਆਂ ਸਨ, ਪਰ ਸਾਡੀ ਸੋਚ ਪਰੋੜ ਬਾਬਿਆਂ ਵਾਲੀ ਸੀ। ਇਸ ਲਈ ਲੋਕ ਬਾਬੇ ਕਹਿਣ ਲੱਗ ਪਏ। " ਇਹ ਉਹ ਬਾਬੇ ਸਨ— ਜਿਨ੍ਹਾਂ ਨੇ ਦੇਸ਼ ਦੀ ਅਜ਼ਾਦੀ ਵਾਸਤੇ ਕਾਲੇ ਪਾਣੀ ਦੇ ਕੁੰਭੀ ਨਰਕ ਕੱਟੇ ਅਤੇ ਫ਼ਾਂਸੀਆਂ ਦੇ ਰੱਸੇ ਚੁੰਮੇ ਤਾਂ ਕਿ ਦੇਸ਼ ਦੇ ਲੋਕ-ਖੁਸ਼ਹਾਲ ਜ਼ਿੰਦਗੀ ਜੀ ਸਕਣ।

ਅੱਜਕਲ੍ਹ ਵੀ ਅਖੌਤੀ ਬਾਬੇ ਪ੍ਰਿੰਟ ਅਤੇ ਬਿਜਲਈ ਮੀਡੀਆਂ ਦੀਆਂ ਸੁਰਖ਼ੀਆਂ ਬਣੇ ਹੋਏ ਹਨ। ਇਨ੍ਹਾਂ ਅਖੌਤੀ ਬਾਬਿਆਂ ਦੀਆਂ ਕਰਤੂਤਾਂ ਤੋਂ ਲੋਕ ਹੁਣ ਭਲੀ-ਭਾਂਤ ਜਾਣੂ ਹੋ ਚੁਕੇ ਹਨ। ਲਿਬਾਸ ਬਾਹਰੋਂ 'ਬਾਬਿਆਂ' ਵਾਲੇ ਤੇ ਅੰਦਰੋਂ ਕਰਤੂਤ ਬਦਮਾਸ਼ਾਂ ਵਾਲੀ। ਚੋਰਾਂ ਨੇ ਅੱਜ ਪਾ ਲਏ ਸਾਧਾਂ ਦੇ ਬਾਣੇ। ਅੱਜ ਬਾਬੇ ਸ਼ਬਦ ਆਪਣੇ ਨਾਂ ਨਾਲ ਲਾਉਣ ਵਾਲਿਆਂ ਨੇ ਇਸ ਸ਼ਬਦ ਦੀ ਮਿੱਟੀ ਪਲੀਤ ਕਰ ਦਿੱਤੀ ਹੈ। ਅਨਪੜ੍ਹ, ਦਾਰੂ, ਭੰਗ ਤੇ ਚਿਲਮਾਂ ਦੇ ਨਸ਼ੇ 'ਚ ਚੂਰ ਵਹਿਮਾਂ-ਭਰਮਾਂ, ਅੰਧ-ਵਿਸ਼ਵਾਸ ਤੇ ਜਾਦੂ-ਟੂਣੇ ਵਿਚ ਯਕੀਨ ਰੱਖਣ ਵਾਲੇ ਦੰਭੀ ਤੇ ਅਖੌਤੀ ਬਾਬੇ ਲੋਕਾਂ ਦਾ ਪਾਰ ਉਤਾਰਾ ਕਰਨ ਦਾ ਭਰਮ ਫੈਲਾ ਰਹੇ ਹਨ। ਸਿਆਸੀ ਲੀਡਰਾਂ ਦਾ ਵੋਟਾਂ ਖਾਤਰ ਇਨ੍ਹਾਂ ਦੇ ਦਰਬਾਰ ਵਿਚ ਹਾਜ਼ਰ ਹੋਣ 'ਤੇ ਭੁੰਜੇ ਦਰੀਆਂ 'ਤੇ ਬੈਠ ਕੇ ਬਾਬਿਆਂ ਦੇ ਚੇਲਿਆਂ ਤੋਂ ਵੋਟਾਂ ਪਵਾਉਣ ਲਈ ਅਰਜੋਈਆਂ ਕਰਨ ਨਾਲ ਅੰਧ-ਵਿਸ਼ਵਾਸ ਫੈਲਾਉਣ ਵਾਲੇ ਬਾਬਿਆਂ ਦਾ ਅਨਪੜ੍ਹ ਸ਼ਰਧਾਲੂਆਂ ਦੇ ਮਨਾਂ ਵਿਚ ਹੋਰ ਰੋਅਬ-ਦਾਅਬ ਬਣਦਾ ਹੈ। ਅਖੌਤੀ ਬਾਬਾਵਾਦ ਪੈਦਾ ਕਰਨ ਵਿਚ ਰਾਜਨੀਤਿਕ ਪਾਰਟੀ ਦੇ ਲੀਡਰਾਂ ਦਾ ਵੱਡਾ ਹੱਥ ਹੈ, ਕਿਉਂਕਿ ਅਖੌਤੀ ਬਾਬਿਆਂ ਦੇ ਡੇਰਿਆਂ ਤੋਂ ਉਨ੍ਹਾਂ ਨੂੰ ਥੋਕ ਵਿਚ ਵੋਟਾਂ ਮਿਲ ਜਾਂਦੀਆਂ ਹਨ। ਕੁਰਸੀ ਤੇ ਮਾਇਆ ਦੇ ਭੁੱਖੇ ਲੀਡਰਾਂ ਨੇ ਲੋਕਾਂ ਦੇ ਹਿੱਤਾਂ ਨੂੰ ਆਪਣੇ ਏਜੰਡੇ 'ਚੋਂ ਖ਼ਾਰਜ ਕਰ ਦਿੱਤਾ ਹੈ।

ਅਖੌਤੀ ਬਾਬਾ ਵਾਦ ਪੈਦਾ ਕਰਨ ਲਈ ਸਾਡਾ ਸਮਾਜ ਵੀ ਜ਼ਿੰਮੇਵਾਰ ਹੈ। ਮਨੋਵਿਗਿਆਨੀਆਂ ਅਨੁਸਾਰ ਮਨੁੱਖ ਆਲੇ-ਦੁਆਲੇ ਦੀ ਉਪਜ ਹੈ। ਉਸ ਨੂੰ ਜਿਹੋ ਜਿਹਾ

*ਮਾਰਫ਼ਤ: ਸ. ਜਸਜੀਤ ਸਿੰਘ, ਪਿੰਡ ਤੇ ਡਾਕ: ਘਰਿੰਡਾ, ਵਾਇਆ ਡੀ. ਖਾਸਾ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ। ਮੋ: +੯੧੭੫੨੨੮-੪੫੨੪੪

ਵਾਤਾਵਰਨ ਮਿਲੇਗਾ, ਉਹ ਉਹੋ ਜਿਹਾ ਬਣਦਾ ਜਾਏਗਾ। ਜੇਹੀ ਸੰਗਤ-ਤੇਹੀ ਰੰਗਤ। ਪੰਜਾਬ ਦੇ ਜ਼ਿਆਦਾ ਲੋਕ ਖੇਤੀ-ਬਾੜੀ ਨਾਲ ਸੰਬੰਧਿਤ ਹਨ। ਕਿਸਾਨ ਵੀਰ ਜਾਣਦੇ ਹਨ ਕਿ ਹਰੇ ਪੱਠਿਆਂ ਦਾ ਟਿੱਡਾ ਹਰਿਆ ਅਤੇ ਸੁੱਕੇ ਪੱਠਿਆਂ ਦਾ ਟਿੱਡਾ ਭੂਸਲੇ ਰੰਗ ਦਾ ਹੁੰਦਾ ਹੈ। ਇਹ ਸਭ ਵਾਤਾਵਰਨ ਦਾ ਅਸਰ ਹੈ।

ਬਚਪਨ ਤੋਂ ਲੈ ਕੇ ਅੱਜ ਤਕ ਜੋ ਕੁਝ ਵੀ ਆਲੇ-ਦੁਆਲੇ ਤੋਂ ਗ੍ਰਹਿਣ ਕੀਤਾ ਹੈ ਜਾਂ ਕੁਝ ਘਟਨਾਵਾਂ ਅੱਖੀਂ ਵੇਖੀਆਂ ਤੇ ਹੰਢਾਈਆਂ ਹਨ, ਉਨ੍ਹਾਂ ਦਾ ਜ਼ਿਕਰ ਅੱਗੇ ਕਰਾਂਗਾ। ਬਚਪਨ ਵਿਚ ਹੀ ਸਾਨੂੰ ਵਰ ਤੇ ਸਰਾਪਾਂ, ਕਰਾਮਾਤਾਂ ਅਤੇ ਕਲਪਿਤ ਕਹਾਣੀਆਂ ਸੁਣਾ-ਸੁਣਾ ਕੇ ਵਹਿਮੀ ਅਤੇ ਅੰਧਵਿਸ਼ਵਾਸੀ ਬਣਾ ਦਿੰਦੇ ਨੇ। ਬਚਪਨ ਵਿਚ ਸੁਣੀਆਂ ਚੰਗੀਆਂ-ਮਾੜੀਆਂ ਕਹਾਣੀਆਂ ਸਾਡੀ ਸੋਚ ਦਾ ਸਦੀਵੀ ਅੰਗ ਬਣ ਜਾਂਦੀਆਂ ਹਨ।

ਸਾਡੇ ਪਿੰਡ ਫਕੀਰ ਸ਼ਾਹ ਸੁਲੇਮਾਨ ਦੀ ਜਗ੍ਹਾ ਹੈ। ਜਿਸ ਬਾਰੇ ਬਚਪਨ ਵਿਚ ਬਜ਼ੁਰਗਾਂ ਤੋਂ ਸੁਣਿਆ ਕਿ ਜੇ ਕੋਈ ਚੋਰ ਪਿੰਡ ਵਿੱਚੋਂ ਚੋਰੀ ਕਰ ਕੇ ਪਿੰਡ ਦੀ ਹੱਦ ਪਾਰ ਕਰਦਾ ਹੈ ਤਾਂ ਅੰਨ੍ਹਾ ਹੋ ਜਾਂਦਾ ਹੈ। ਬਾਬੇ ਦੀ ਕਬਰ ਛੇ ਫੁੱਟ ਉੱਚੀ ਮਿੱਟੀ ਦੀ ਬਣੀ ਹੋਈ ਹੈ, ਜਿੱਥੇ ਅੰਧ-ਵਿਸ਼ਵਾਸੀ ਲੋਕ ਹਰ ਵੀਰਵਾਰ ਵਾਲੇ ਦਿਨ ਦੀਵਾ (ਚਿਰਾਗ) ਜਗਾਉਂਦੇ ਹਨ। ਕੱਚੀ ਕਬਰ ਵਿਚ ਦੀਵਾ ਰੱਖਣ ਲਈ ਦਵਾਖਾ ਵੀ ਬਣਿਆ ਹੋਇਆ ਸੀ। ਸ਼ਰਧਾਲੂ ਦੀਵਾ ਜਗਾ ਕੇ ਬਾਬੇ ਦੀ ਜਗ੍ਹਾ ਤੋਂ ਅਜੇ ਬਾਹਰ ਵੀ ਨਾ ਨਿਕਲਦਾ ਕਿ ਕੁੱਤਾ ਓਕੜੂ ਲਾ ਕੇ ਦੀਵਾ ਥੱਲੇ ਸੁੱਟ ਵੱਟੀ-ਤੇਲ ਚੱਟ ਕੇ ਰਾਹ ਪੈਂਦਾ। ਚੋਰ ਦੇ ਅੰਨ੍ਹੇ ਹੋਣ ਦੀ ਗੱਲ ਉਦੋਂ ਝੂਠ ਹੋ ਗਈ ਜਦੋਂ ਬਾਬੇ ਦੀ ਕਬਰ ਦਾ ਡੈੱਕ ਚੋਰੀ ਹੋ ਗਿਆ ਜੋ ਹਰ ਰੋਜ਼ ਅਵਾਜ਼ ਪ੍ਰਦੂਸ਼ਣ ਫੈਲਾ ਕੇ ਲੋਕਾਂ ਦੇ ਕੰਨ ਤੱਤੇ ਕਰਦਾ ਸੀ।

੧੯੬੪ ਵਿਚ ਮੈਂ ਅਧਿਆਪਕ ਬਣ ਕੇ ਇਕ ਪਿੰਡ ਗਿਆ। ਜਨਵਰੀ ਤੋਂ ਮਾਰਚ ਤਕ ਛੇ ਸਾਲ ਦੇ ਪਿੰਡ ਦੇ ਬੱਚਿਆਂ ਦੀ ਲਿਸਟ ਬਣਾਉਣੀ ਹੁੰਦੀ ਹੈ ਜਿਨ੍ਹਾਂ ਨੂੰ ਲਾਜ਼ਮੀ ਵਿੱਦਿਆ ਦੇ ਕਾਨੂੰਨ ਅਨੁਸਾਰ ਅਪ੍ਰੈਲ ਵਿਚ ਦਾਖ਼ਲ ਕਰਨਾ ਹੁੰਦਾ ਹੈ। ਬੱਚਿਆਂ ਦੀ ਸੂਚੀ ਲਿਖਦਾ ਲਿਖਦਾ ਮੈਂ ਇਕ ਘਰ ਗਿਆ ਤੇ ਉਸ ਘਰ ਦੇ ਮੁਖੀ ਨੂੰ ਕਿਹਾ ਕਿ, "ਆਪਣੇ ਛੇ ਸਾਲ ਦੇ ਮੁੰਡੇ ਦਾ ਨਾਂ ਲਿਖਾਓ।" ਮਾਯੂਸ ਚਿਹਰੇ ਵਾਲੇ ਮੁਖੀ ਨੇ ਕਿਹਾ, "ਮਾਸਟਰ ਜੀ! ਮੇਰੇ ਘਰ ਤਾਂ ਛੇ ਲੜਕੀਆਂ ਹਨ, ਲੜਕਾ ਕੋਈ ਨਹੀਂ।" ਮੈਂ ਸਹਿਵਨ ਹੀ ਕਹਿ ਦਿੱਤਾ, "ਕੋਈ ਗੱਲ ਨਹੀਂ ਵਾਹਿਗੁਰੂ ਲੜਕਾ ਵੀ ਦੇਵੇਗਾ।" ਕੁਦਰਤੀ ਉਸ ਦੇ ਘਰ ਲੜਕਾ ਹੋਇਆ। ਲੜਕਾ ਹੋਣ ਪਿੱਛੋਂ ਉਹ ਵਿਅਕਤੀ ਝੱਟ ਮੇਰੇ ਕੋਲ ਸਕੂਲ ਆ ਗਿਆ ਤੇ ਮੇਰੇ ਪੈਰੀਂ ਹੱਥ ਲਾਈ ਜਾਵੇ। ਮੈਂ ਕਿਹਾ, "ਵੀਰ ਜੀ ਕੀ ਗੱਲ ਹੋ ਗਈ, ਤੁਸੀਂ ਮੇਰੇ ਪੈਰੀ ਹੱਥ ਲਾਈ ਜਾਂਦੇ ਹੋ? ਉਸ ਨੇ ਲੜਕਾ ਹੋਣ ਦੀ ਗੱਲ ਦੱਸੀ ਕਿ ਤੁਹਾਡੇ ਆਸ਼ੀਰਵਾਦ ਨਾਲ ਮੇਰੇ ਘਰ ਲੜਕਾ ਹੋਇਆ ਹੈ। ਮੈਂ ਤੁਹਾਡੀ ਸੇਵਾ ਕਰਨੀ ਹੈ। ਮੈਂ ਕਿਹਾ, "ਵੀਰ! ਮੈਂ ਤਾਂ ਐਵੇਂ ਸ਼ੁਭ ਇੱਛਾ ਵਜੋਂ ਸਹਿਵਨ ਹੀ ਕਹਿ ਦਿੱਤਾ ਸੀ। ਮੈਂ ਕਿਹੜਾ ਕੋਈ ਕਰਾਮਾਤੀ ਬਾਬਾ ਹਾਂ। ਇਹ ਤਾਂ ਉਸ ਵਾਹਿਗੁਰੂ ਦੀ ਬਖ਼ਸ਼ਿਸ਼ ਹੈ, ਪਰ ਉਸ ਨੇ ਬਦੋਬਦੀ

ਸਾਰੇ ਸਟਾਫ਼ ਨੂੰ ਘਰ ਬੁਲਾ ਕੇ ਚਾਹ-ਪਾਣੀ ਨਾਲ ਸੇਵਾ ਕੀਤੀ। ਮੈਨੂੰ ਤਾਂ ਉਸ ਨੇ ਆਪਣੇ ਲੜਕੇ ਦੇ ਮੰਗਣੇ ਅਤੇ ਵਿਆਹ 'ਤੇ ਵੀ ਸੱਦਿਆ। ਇੰਜ ਬਣਦੇ ਨੇ ਬਾਬੇ।

ਇਹ ਗੱਲ ੧੯੫੮-੫੯ ਈ. ਦੀ ਹੈ। ਸਾਡੇ ਇਲਾਕੇ ਦੇ ਇਕ ਗਰਾਮ-ਸੇਵਕ ਦੀ ਸ਼ਾਦੀ ਹੋਈ। ਉਸ ਦੇ ਸਹੁਰਿਆਂ ਨੇ ਤਿੰਨ ਤੋਲੇ ਦਾ ਕੜਾ ਤੇ ਇਕ ਤੋਲੇ ਦੀ ਛਾਪ (ਮੁੰਦਰੀ) ਪਾਈ। ਪਿੰਡ ਭਕਨਾ ਦੇ ਬਾਹਰ ਵਾਰ ਨਿੱਕੀ ਇੱਟ ਦੀਆਂ ਬਣੀਆਂ ਪੁਰਾਣੀਆਂ ਸਮਾਧਾਂ 'ਤੇ ਇਕ ਅਖੌਤੀ 'ਬਾਬਾ' ਰਹਿੰਦਾ ਸੀ। ਗਰਾਮ-ਸੇਵਕ ਉਸ ਦਾ ਸ਼ਰਧਾਲੂ ਬਣ ਗਿਆ। ਉਸ ਦਾ ਮੋਟਾ ਕੜਾ ਤੇ ਮੁੰਦਰੀ ਵੇਖ ਕੇ ਅਖੌਤੀ ਬਾਬੇ ਦੇ ਮਨ ਵਿਚ ਲਾਲਚ ਆ ਗਿਆ। ਉਸ ਨੇ ਗਰਾਮ-ਸੇਵਕ ਨੂੰ ਕਿਹਾ, "ਮੈਂ ਤੇਰਾ ਸੋਨਾ ਦੁਗਣਾ ਕਰ ਸਕਦਾ ਹਾਂ। ਦੁਗਣੇ ਸੋਨੇ ਦੇ ਲਾਲਚ ਵਿਚ ਗਰਾਮ-ਸੇਵਕ ਨੇ ਕੜਾ ਤੇ ਛਾਪ ਬਾਬੇ ਨੂੰ ਦੇ ਦਿੱਤੇ। ਗਰਾਮ-ਸੇਵਕ ਨੂੰ ਅਖੌਤੀ ਬਾਬੇ ਨੇ ਅੱਠ ਦਿਨਾਂ ਬਾਅਦ ਦੁਗਣਾ ਸੋਨਾ ਲੈ ਜਾਣ ਲਈ ਕਿਹਾ। ਅੱਠ ਦਿਨ ਬਾਅਦ ਗਰਾਮ-ਸੇਵਕ ਆਇਆ ਤਾਂ ਸੋਨਾ 'ਦੁਗਣਾ' ਹੋਣ ਦੀ ਖੁਸ਼ੀ ਵਿਚ ਉਸ ਨੂੰ ਖੁਆ-ਪਿਆ ਕੇ ਮਾਰ ਦਿੱਤਾ ਤੇ ਪਹਿਲਾਂ ਤੋਂ ਹੀ ਜ਼ਮੀਨ ਪੁੱਟੇ ਹੋਏ ਟੋਏ ਵਿਚ ਦੱਬ ਕੇ ਉੱਤੇ ਫੁੱਲ ਬੂਟੇ ਲਗਾ ਦਿੱਤੇ। ਗਰਾਮ-ਸੇਵਕ ਜਦੋਂ ਘਰ ਨਾ ਮੁੜਿਆ ਤਾਂ ਰਿਸ਼ਤੇਦਾਰਾਂ, ਸੱਜਣਾਂ-ਮਿੱਤਰਾਂ ਪਾਸ ਪਤਾ ਕਰਨ ਤੇ ਜਦ ਕਿਤਿਓਂ ਨਾ ਲੱਭਾ ਤਾਂ ਉਨ੍ਹਾਂ ਪੁਲਿਸ ਨੂੰ ਇਤਲਾਹ ਦਿੱਤੀ। ਘਰ ਵਾਲਿਆਂ ਨੇ ਪੁੱਤਰ ਦੇ ਜਿਉਂਦੇ ਹੋਣ ਦੀ ਆਸ ਛੱਡ ਦਿੱਤੀ।

ਚਾਰ ਪੰਜ ਮਹੀਨੇ ਬਾਅਦ ਅਖੌਤੀ ਬਾਬਾ ਗੱਲ ਰਫ਼ਾ-ਦਫ਼ਾ ਹੋਈ ਸਮਝ ਕੇ ਕੜਾ ਤੇ ਛਾਪ ਕੁਦਰਤੀ ਉਸੇ ਸੁਨਿਆਰੇ ਕੋਲ ਵੇਚਣ ਚਲਾ ਗਿਆ, ਜਿੱਥੋਂ ਗਰਾਮ-ਸੇਵਕ ਦੇ ਸਹੁਰਿਆਂ ਨੇ ਬਣਵਾਏ ਸਨ। ਸੁਨਿਆਰੇ ਨੇ ਬਾਬੇ ਕੋਲੋਂ ਕੜਾ ਤੇ ਛਾਪ ਲੈ ਕੇ ਅਗਲੇ ਦਿਨ ਪੈਸੇ ਲੈ ਜਾਣ ਦਾ ਇਕਰਾਰ ਕੀਤਾ ਤੇ ਨਾਲ ਹੀ ਗਰਾਮ-ਸੇਵਕ ਦੇ ਸਹੁਰਿਆਂ ਨੂੰ ਦੱਸ ਦਿੱਤਾ। ਉਨ੍ਹਾਂ ਪੁਲਿਸ ਨਾਲ ਲੈ ਕੇ ਉਸ ਅਖੌਤੀ ਬਾਬੇ ਨੂੰ ਗ੍ਰਿਫ਼ਤਾਰ ਕੀਤਾ ਤੇ ਗਰਾਮ-ਸੇਵਕ ਦੀ ਗਲੀ-ਸੜੀ ਲਾਸ਼ ਕਢਾਈ ਅਤੇ ਥਾਣੇ ਹਵਾਲਾਤ ਵਿਚ ਬੰਦ ਕਰ ਦਿੱਤਾ। ਅਖੌਤੀ 'ਬਾਬਾ' ਉਸੇ ਰਾਤ ਕੁਝ ਖਾ ਕੇ ਖ਼ੁਦਕੁਸ਼ੀ ਕਰ ਗਿਆ।

੧੯੬੯ ਈ. ਵਿਚ ਪਿਤਾ ਜੀ ਗੁਜਰ ਜਾਣ ਤੋਂ ਬਾਅਦ ਸਭ ਤੋਂ ਵੱਡਾ ਹੋਣ ਕਰਕੇ ਦੋ ਨਬਾਲਗ ਭਰਾਵਾਂ, ਇਕ ਭੈਣ ਅਤੇ ਮੇਰੇ ਪਰਵਾਰ ਦੀ ਜ਼ਿੰਮੇਵਾਰੀ ਮੇਰੇ ਸਿਰ ਆ ਪਿਆ। ਇਹ ਜ਼ਿੰਮੇਵਾਰੀ ਚੁੱਕਣ ਲਈ ਮੈਨੂੰ ਬੜੀ ਸਖ਼ਤ ਮਿਹਨਤ ਕਰਨੀ ਪਈ। ਦਿਨ ਵੇਲੇ ਸਕੂਲ ਜਾਣਾ ਤੇ ਰਾਤ ਨੂੰ ਕਣਕ ਕੱਢਣ ਲਈ ਕਾਮਿਆਂ ਨੂੰ ਨਾਲ ਲੈ ਕੇ ਸਾਰੀ ਰਾਤ ਸੱਪਾਂ ਦੀਆਂ ਸਿਰੀਆਂ ਮਿੱਧ ਕੇ ਥਰੈਸ਼ਰ (ਕਣਕ ਕੱਢਣ ਵਾਲੀ ਮਸ਼ੀਨ) ਚਲਾਉਣਾ। ਰਾਤ ਨੂੰ ਦੋ ਵਾਰ ਕਾਮਿਆਂ ਨੂੰ ਚਾਹ ਪਿਆ ਕੇ ਉਨ੍ਹਾਂ ਨੂੰ ਚੇਤਨ ਕਰਨਾ ਕਿ ਨੀਂਦਰੇ ਵਿਚ ਕਿਤੇ ਥਰੈਸ਼ਰ ਵਿਚ ਹੱਥ ਨਾ ਦੇ ਬਹਿਣ।

ਇਕ ਦਿਨ ਸਵੇਰੇ ਅੱਠ ਵਜੇ ਬਿਜਲੀ ਚਲੀ ਜਾਣ ਕਰਕੇ ਕਾਮਿਆਂ ਸਮੇਤ ਚਾਹ ਪੀ ਰਿਹਾ ਸੀ ਤਾਂ ਇਕ ਹੱਟਾ-ਕੱਟਾ ਅਖੌਤੀ ਬਾਬਾ ਖੁਰਜੀਆਂ ਸਮੇਤ ਭਗਵੇਂ ਕੱਪੜੇ ਪਹਿਨੀਂ

ਆਣ ਹਾਜ਼ਰ ਹੋਇਆ ਤੇ ਖੁਰਜੀਆਂ ਵਿੱਚੋਂ ਸਵਾ ਮਣ ਦਾਣੇ ਪੈ ਜਾਣ ਵਾਲਾ ਬਾਲਟਾ ਕੱਢ ਕੇ ਕਣਕ ਦੇ ਦਾਨ ਦੀ ਮੰਗ ਕੀਤੀ। ਨਾਲ ਹੀ ਇਕ ਗਿੱਦੜ-ਸਿੰਙੀ ਮੈਨੂੰ ਦਿੱਤੀ ਕਿ ਤੇਰੇ ਸਾਰੇ ਕੰਮ ਹੋ ਜਾਇਆ ਕਰਨਗੇ। ਮੈਂ ਕਿਹਾ, "ਬਾਬਾ! ਜੇ ਤਨਖ਼ਾਹ ਤੇ ਖੇਤੀ ਦੀ ਆਮਦਨ ਤੋਂ ਬਗ਼ੈਰ ਇਸ ਗਿੱਦੜ-ਸਿੰਙੀ ਨਾਲ ਮੈਨੂੰ ਕੋਈ ਵਾਧੂ ਆਮਦਨ ਹੋ ਗਈ ਤਾਂ ਅੱਧ ਤੇਰਾ, ਅੱਧ ਮੇਰਾ।" ਪਰ ਬਾਬਾ ਮੈਥੋਂ ਬਾਲਟਾ ਭਰ ਕੇ ਦਾਣੇ ਮੰਗੇ। ਮੈਂ ਕਿਹਾ, ਬਾਬਾ! ਆਹ ਚਾਰ ਕਾਮੇ ਸਾਰੀ ਰਾਤ ਜਾਗ ਕੇ ਮੇਰੇ ਨਾਲ ਕਣਕ ਕੱਢ ਰਹੇ ਨੇ ਤੇ ਮੈਂ ਆਪ ਜਾਗ ਕੇ ਇਨ੍ਹਾਂ ਨਾਲ ਕੰਮ ਕਰ ਰਿਹਾ ਹਾਂ। ਮੈਂ ਇਨ੍ਹਾਂ ਨੂੰ ਰੋਟੀ-ਚਾਹ ਸਮੇਤ ਸਾਰੀ ਰਾਤ ਦਾ ਇੱਕ ਪੀਪਾ ਕਣਕ ਦੇਣੀ ਹੈ। ਤੂੰ ਰਾਤ ਖਾ-ਪੀ ਕੇ ਸੁੱਤਾ ਰਿਹਾ ਹੋਵੇਂਗਾ ਤੇ ਹੁਣ ਮੰਗਣ ਆ ਗਿਐਂ। ਮੈਂ ਤੈਨੂੰ ਵਿਹਲੜ ਠੱਗ ਨੂੰ ਥਾਣੇ ਫੜਾਉਂਦਾ ਹਾਂ। ਨਾਲ ਹੀ ਮੈਂ ਆਪਣੇ ਕਾਕੇ ਨੂੰ ਸਕੂਟਰ ਲਿਆਉਣ ਨੂੰ ਕਿਹਾ, ਤਾਂਕਿ ਠੱਗ ਬਾਬੇ ਨੂੰ ਸਕੂਟਰ 'ਤੇ ਬਿਠਾ ਕੇ ਥਾਣੇ ਫੜਾਇਆ ਜਾਵੇ। ਸਾਡੇ ਪਿੰਡ ਦਾ ਥਾਣਾ ਵੀ ਇੱਕ ਕਿਲੋਮੀਟਰ ਦੀ ਵਿੱਥ 'ਤੇ ਦਿਸ ਰਿਹਾ ਸੀ। ਡਰਦਾ ਮਾਰਾ ਠੱਗ ਬਾਬਾ ਮੁਆਫੀ ਮੰਗ ਕੇ ਛੁੱਟਾ।

ਸਾਡਾ ਅੰਧਵਿਸ਼ਵਾਸੀ ਸਮਾਜ ਰੂਪੀ ਸਰੀਰ ਇਕ ਜ਼ਖ਼ਮ ਬਣ ਚੁੱਕਾ ਹੈ, ਜਿਸ ਵਿਚ ਇਹ ਪਖੰਡੀ ਸਾਧ ਰੂਪੀ ਕੀੜੇ ਪਲ ਰਹੇ ਨੇ। ਜਿੰਨਾ ਚਿਰ ਇਸ ਅੰਧ-ਵਿਸ਼ਵਾਸੀ ਸਮਾਜ ਗੁਰਬਾਣੀ ਦੇ ਪ੍ਰਚਾਰ ਰਾਹੀਂ ਵਿਗਿਆਨਕ ਸੋਚ 'ਤੇ ਵਿੱਦਿਆ ਤੇ ਬੁਧ-ਬਿਬੇਕ ਪੈਦਾ ਨਾ ਕੀਤੀ ਤਾਂ ਓਨਾ ਚਿਰ ਸਮਾਜ ਰੂਪੀ ਜ਼ਖ਼ਮ ਵਿਚ ਵਿਹਲੜ ਪਖੰਡੀ-ਬਾਬੇ ਰੂਪੀ ਕੀੜੇ ਪਲਦੇ ਹੀ ਰਹਿਣਗੇ।

ਸਾਡੇ ਦੁੱਖਾਂ, ਮੁਸੀਬਤਾਂ ਦਾ ਹੱਲ ਕਿਸੇ ਅਖੌਤੀ ਬਾਬੇ ਕੋਲ ਨਹੀਂ, ਬਲਕਿ ਸਾਡੇ ਰੋਸ਼ਨ-ਦਿਮਾਗ ਦੀ ਤਾਕਤ ਅਤੇ ਹੱਥੀਂ ਕੀਤੀ ਕਮਾਈ ਦੀ ਤਾਕਤ ਰਾਹੀਂ ਹੋਵੇਗਾ। ਗੁਰੂ ਨਾਨਕ ਸਾਹਿਬ ਜੀ ਨੇ ਸਾਨੂੰ ਨਾਮ ਜਪਣ, ਕਿਰਤ ਕਰਨ ਤੇ ਵੰਡ ਕੇ ਛਕਣ ਦਾ ਮਹਾਨ ਫ਼ਲਸਫ਼ਾ ਦਿੱਤਾ ਹੈ। ਇਸ ਵਿਚ ਕਿਰਤ ਕਰਨ ਵਾਲਾ ਸੁਨਹਿਰੀ ਅਸੂਲ ਹੈ। ਜੇ ਕਿਰਤ ਕਰਾਂਗੇ ਤਾਂ ਹੀ ਲੋੜਵੰਦਾਂ ਨੂੰ ਦਸਵੰਧ ਦੇ ਸਕਾਂਗੇ; ਵਿਹਲੇ ਪਖੰਡੀ ਤੇ ਵਿਭਚਾਰੀ ਬਦਮਾਸ਼ ਬਾਬਿਆਂ ਨੂੰ ਖ਼ੂਨ-ਪਸੀਨੇ ਦੀ ਕਮਾਈ ਲੁਟਾ ਕੇ ਨਹੀਂ।

ਗੁਰੂ ਸਾਹਿਬਾਨ ਨੇ ਸਾਨੂੰ ਕਿਰਤ ਕਰਨ ਤੇ ਬੁੱਧ-ਬਿਬੇਕ ਦੇ ਲੜ ਲਾਇਆ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਸਾਰੀ ਦੁਨੀਆ ਦੀ ਇਨਸਾਨੀਅਤ ਵਾਸਤੇ ਚਾਨਣ-ਮੁਨਾਰਾ ਹਨ। ਸਾਰੀ ਦੁਨੀਆ ਦਾ ਕਲਿਆਣ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਿੱਖਿਆ ਵਿਚ ਵਿਦਮਾਨ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਾਰੀ ਇਨਸਾਨੀਅਤ ਨੂੰ ਇਸੇ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲਾ ਕੇ ਗਏ ਸਨ, ਤਾਂ ਕਿ ਅਸੀਂ ਦੇਹਧਾਰੀ ਪਖੰਡੀ ਬਾਬਿਆਂ ਤੋਂ ਬਚੇ ਰਹੀਏ। ਦਸ ਗੁਰੂ ਸਾਹਿਬਾਨ ਸਾਰੀ ਮਨੁੱਖਤਾ ਦੇ ਗੁਰੂ ਹਨ।

ਗੁਰੂ ਸਾਹਿਬਾਨ ਬੜੇ ਵੱਡੇ ਮਨੋਵਿਗਿਆਨੀ ਸਨ। ਉਨ੍ਹਾਂ ਨੇ ਲੋਕਾਈ ਨੂੰ ਦੱਸਿਆ ਕਿ ਪੁੱਤਰ ਨਿਸ਼ਾਨ ਹੈ, ਦੌਲਤ ਗੁਜਰਾਨ ਹੈ ਅਤੇ ਔਰਤ ਈਮਾਨ ਹੈ। ਇਸੇ ਲਈ ਸਿੱਖ

ਧਰਮ ਵਿਚ ਗ੍ਰਹਿਸਥ ਨੂੰ ਵੱਡਾ ਦਰਜਾ ਦਿੱਤਾ ਗਿਆ ਹੈ। ਇਸਤਰੀ ਤੋਂ ਬਗ਼ੈਰ ਆਦਮੀ ਦਾ ਮਨ ਡੋਲਣੋਂ ਨਹੀਂ ਰਹਿ ਸਕਦਾ। ਇਸੇ ਕਰਕੇ ਅਖੌਤੀ 'ਬ੍ਰਹਮਚਾਰੀ ਬਾਬੇ' ਅੱਜ ਬਲਾਤਕਾਰੀ ਦੇ ਰੂਪ ਵਿਚ ਜ਼ਾਹਰ ਹੋ ਰਹੇ ਨੇ।

ਇਨ੍ਹਾਂ ਅਖੌਤੀ 'ਬਾਬਿਆਂ' ਦੀ ਗ੍ਰਿਫ਼ਤ ਵਿੱਚੋਂ ਭੋਲੀ-ਭਾਲੀ ਜਨਤਾ ਨੂੰ ਕੱਢਣ ਦਾ ਇੱਕੋ ਹੀ ਤਰੀਕਾ ਹੈ ਕਿ ਲੋਕਾਂ ਨੂੰ ਗੁਰਬਾਣੀ ਰਾਹੀਂ ਬਿਬੇਕ-ਬੁੱਧ ਦੇ ਧਾਰਨੀ ਬਣਾਇਆ ਜਾਵੇ। ਇਸ ਤਰ੍ਹਾਂ ਇਹ ਵਰ-ਸਰਾਪ ਦੇਣ ਵਾਲੇ ਤੇ ਅਖੌਤੀ ਕਰਾਮਾਤੀ ਬਾਬੇ ਆਪਣੇ ਆਪ ਖ਼ਤਮ ਹੋ ਜਾਣਗੇ। ਸਿੱਖ ਧਰਮ ਵਿਚ ਵਰ-ਸਰਾਪ ਤੇ ਕਰਾਮਾਤ ਦੀ ਕੋਈ ਜਗ੍ਹਾ ਨਹੀਂ ਹੈ। ਪਹਿਲਾਂ ਮਾਪੇ, ਅਧਿਆਪਕ, ਧਾਰਮਿਕ, ਸਮਾਜਿਕ ਤੇ ਰਾਜਨੀਤਿਕ ਲੀਡਰ ਆਪ ਅੰਧ-ਵਿਸ਼ਵਾਸਾਂ, ਗੱਦੀ ਦੀ ਭੁੱਖ 'ਤੇ ਮਾਇਆ ਦੇ ਮਕੜ-ਜਾਲ ਵਿੱਚੋਂ ਆਪ ਨਿਕਲ ਕੇ ਆਉਣ ਵਾਲੀ ਪੀੜ੍ਹੀ ਨੂੰ ਯੋਗ ਅਗਵਾਈ ਦੇਣ, ਪਿੰਡ ਵਿਚ ਗਰੀਬ ਲੋਕਾਂ ਦੇ ਬੱਚਿਆਂ ਲਈ ਮੁਫ਼ਤ ਸਕੂਲ ਕਾਲਜ ਖੋਲੇ ਜਾਣ। ਗਰੀਬਾਂ ਵਾਸਤੇ ਮੁਫ਼ਤ ਇਲਾਜ ਲਈ ਹਸਪਤਾਲ ਖੋਲ੍ਹ ਕੇ ਡਾਕਟਰ ਗ਼ਰੀਬ ਲੋਕਾਂ ਨੂੰ ਦੱਸਣ ਕਿ ਤੁਹਾਡੇ ਸਰੀਰ ਦਾ ਇਲਾਜ ਡਾਕਟਰੀ ਹੈ, ਨਾ ਕਿ ਅਖੌਤੀ ਝੂਠੇ ਕਰਾਮਾਤੀ ਬਾਬਿਆਂ ਦੇ ਜਾਦੂ ਟੂਣਿਆਂ ਵਿਚ।

ਜਿਸ ਇਸਤਰੀ ਦੀ ਔਲਾਦ ਨਾ ਹੋਵੇ ਅਖੌਤੀ 'ਬਾਬੇ' ਉਸ ਨੂੰ ਪੀਰਾਂ ਦੀਆਂ ਕਬਰਾਂ 'ਤੇ ਚੂਰਮੇ ਚੜ੍ਹਾਉਣ, ਨਾਰੀਅਲ ਨੂੰ ਕਾਲੇ ਕੱਪੜੇ ਵਿਚ ਲਪੇਟ ਕੇ ਮੌਲੀ ਨਾਲ ਬੰਨ੍ਹ ਕੇ ਸਵਾ ਰੁਪਿਆ ਰੱਖਣ ਆਦਿ ਜਾਦੂ-ਟੂਣੇ ਲਈ ਕਹਿੰਦੇ ਹਨ। ਇਕ ਵਾਰ ਦੀ ਗੱਲ ਹੈ ਕਿ ਕੋਈ ਸਾਡੀ ਬੰਬੀ 'ਤੇ ਅੱਧਾ ਗਜ ਕਾਲਾ ਕੱਪੜਾ, ਨਾਰੀਅਲ ਤੇ ਸਵਾ ਰੁਪਿਆ ਰੱਖ ਕੇ ਟੂਣਾ ਕਰ ਗਿਆ। ਮੈਂ ਤੇ ਮੇਰਾ ਛੋਟਾ ਭਰਾ ਸਵੇਰੇ-ਸਵੱਖਤੇ ਬੰਬੀ 'ਤੇ ਗਏ। ਇਹ ਸਾਰੀਆਂ ਚੀਜਾਂ ਅਤੇ ਸਵਾ ਰੁਪਿਆ ਘਰ ਲੈ ਆਏ। ਨਾਰੀਅਲ ਨੂੰ ਚੰਗੀ ਤਰ੍ਹਾਂ ਚੈੱਕ ਕਰ ਕੇ ਛਿੱਲ ਕੇ ਤੇ ਭੰਨ ਕੇ ਸਾਰੇ ਟੱਬਰ ਨੇ ਖਾਧਾ ਅਤੇ ਕਾਲੇ ਕੱਪੜੇ ਦੀਆਂ ਫਿਫਟੀਆਂ ਬਣਾ ਲਈਆਂ। ਸਵਾ ਰੁਪਏ ਦੀ ਮੂੰਗਫਲੀ ਮੰਗਵਾ ਕੇ ਖਾਧੀ। ਅੱਜ ਅੱਸੀ ਸਾਲ ਦੀ ਉਮਰ ਵਿਚ ਵੀ ਮੈਂ ਤੰਦਰੁਸਤ ਆਪਣੀ ਜ਼ਿੰਦਗੀ ਗੁਜ਼ਾਰ ਰਿਹਾ ਹਾਂ। ਕਹਿਣ ਦਾ ਭਾਵ ਇਹ ਕਿ ਜਾਦੂ-ਟੂਣੇ ਸਿਰਫ ਪਖੰਡ ਹੈ। ਬਲਵਾਨ ਮਾਨਸਿਕਤਾ ਉੱਪਰ ਇਸ ਦਾ ਕੋਈ ਅਸਰ ਨਹੀਂ।

ਸਿੱਖ ਧਰਮ ਵਿਚ ਵਰ-ਸਰਾਪ, ਕਰਾਮਾਤਾਂ, ਕਬਰਾਂ ਤੇ ਦੇਹਧਾਰੀ ਪਖੰਡੀ ਬਾਬਿਆਂ ਨੂੰ ਪੂਜਣ ਦੀ ਥਾਂ ਨਹੀਂ। ਸਾਨੂੰ ਸਾਰਿਆਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰਬਾਣੀ ਅਨੁਸਾਰ ਚੱਲ ਕੇ ਵਿੱਦਿਆ ਤੇ ਵਿਗਿਆਨਿਕ ਸੋਚ ਦਾ ਪ੍ਰਚਾਰ ਕਰ ਕੇ ਇਨ੍ਹਾਂ ਵਿਰੁੱਧ ਡਟ ਜਾਣਾ ਚਾਹੀਦਾ ਹੈ।

■

# ਧਰਮ ਹੈ ਇਕ ਸਦੀਵੀ ਸੱਚ

*-ਪ੍ਰਿੰ. ਜੋਗਿੰਦਰ ਸਿੰਘ**

ਧਰਮ ਹੈ ਇਕ ਸਦੀਵੀ ਸੱਚ। ਬਸ, ਇਲਾਹੀ ਨੂਰ ਹੀ ਪਸਰਿਆ ਹੋਇਆ ਏ ਚਾਰ ਚੁਫੇਰੇ। ਇਸ ਦੀ ਚਾਲ ਨਿਰੰਤਰ, ਨਾ ਕੋਈ ਅਕੇਵਾਂ ਅਤੇ ਨਾ ਕੋਈ ਥਕੇਵਾਂ। ਇਹ ਹਰ ਪਲ ਸੱਜਰੀ ਸਵੇਰ ਦੀ ਤਰ੍ਹਾਂ ਤਰੋਤਾਜ਼ਾ, ਸਗੋਂ ਨਵਾਂ ਨਰੋਇਆ। ਤ੍ਰੇਲ-ਤੁਪਕਿਆਂ ਦੀ ਤਰ੍ਹਾਂ ਸੀਤਲ। ਇਹ ਹੈ ਸੱਚ ਦਾ ਸੂਰਜ, ਇਸ ਦੀ ਲੋਅ ਹੈ ਬੜੀ ਤੇਜੱਸਵੀ। ਇਸ ਦਾ ਤੇਜ਼ ਝੰਬਦਾ ਏ ਅਗਿਆਨਤਾ ਦੇ ਘੁੱਪ ਹਨ੍ਹੇਰਿਆਂ ਨੂੰ। ਕਾਲੀਆਂ-ਬੋਲ਼ੀਆਂ ਰਾਤਾਂ ਦਾ ਅੰਧਕਾਰ ਕਰਦਾ ਏ— ਕਾਫੂਰ ਤੇ ਖਿੰਡਾਉਂਦਾ ਏ— ਗਿਆਨ ਦੀਆਂ ਰਿਸ਼ਮਾਂ। ਇਸ ਦੇ ਤੇਜੱਸਵੀ ਨੂਰ ਦੀ ਚਮਕ-ਦਮਕ ਸਾਗਰਾਂ, ਆਕਾਸ਼ਾਂ, ਪਾਤਾਲਾਂ ਅਤੇ ਬ੍ਰਹਿਮੰਡਾਂ ਤੋਂ ਵੀ ਪਰ੍ਹੇ-ਪਰੇਰੇ, ਇਹ ਹੈ ਜੁਗੋ ਜੁਗ ਅਟੱਲ। ਧਰਮ ਏ ਅਬੁੱਝ ਰੋਸ਼ਨੀ, ਨੂਰ-ਨਿਧਾਨ ਅਤੇ ਭੁੱਲੇ-ਭਟਕੇ ਅਤੇ ਕੁਰਾਹੇ ਪਏ ਪਾਂਧੀਆਂ ਲਈ ਇਕ ਅਦਭੁਤ ਮਿਸਾਲ। ਇਹ ਸੁਚੱਜਾ ਮਾਰਗ-ਦਰਸ਼ਕ ਅਤੇ ਸੁਚਾਰੂ ਦਿਸ਼ਾ-ਸੂਚਕ ਬਣ ਕੇ ਰੁਸ਼ਨਾਉਂਦਾ ਏ— ਹਿੱਸਦੀਆਂ ਅਤੇ ਅਧਮੋਈਆਂ ਜ਼ਮੀਰਾਂ ਨੂੰ। ਇਸ ਦਾ ਵਜੂਦ ਸਦੀਵੀ ਹੈ। ਇਹ ਅਜਰ, ਅਮਰ, ਅਹਿੱਲ, ਅਡੋਲ, ਅਛੇਦ, ਨਿਰਭੈਅ ਅਤੇ ਅਜੈ ਹੈ। ਇਹ ਸ੍ਰੇਸ਼ਠ ਸਦਾਚਾਰ, ਸ੍ਰਿਸ਼ਟਾਚਾਰ ਅਤੇ ਸੱਭਿਆਚਾਰ ਦਾ ਏ— ਜਨਮ-ਦਾਤਾ। ਘਸਮੈਲੇ ਅਤੇ ਧੁੰਦਲੇ ਮਨ-ਰੂਪੀ ਸ਼ੀਸ਼ਿਆਂ 'ਤੇ ਚੜ੍ਹਾ ਦਿੰਦਾ ਏ— ਸੁਹਿਰਦਤਾ ਦੀ ਪਾਣ। ਇਹ ਪਵਿੱਤਰ ਅਤੇ ਪੁਨੀਤ ਭਾਵਾਂ ਦਾ ਪ੍ਰਤੀਕ ਹੈ। ਪਾਰਸ ਹੋਣ ਸਦਕਾ, ਇਹ ਮਨੁੱਖ ਮਾਤਰ ਲਈ ਏ— ਇਕ ਅਲੌਕਿਕ ਵਰਦਾਨ। ਇਹ ਖੇਵਟ ਏ— ਮਨੁੱਖ ਨੂੰ ਭਵਸਾਗਰ ਤੋਂ ਪਾਰ ਉਤਾਰਨ ਵਾਲਾ।

ਸਮੁੱਚਾ ਵਿਸ਼ਵ ਇਸ ਦੇ ਕਲਾਵੇ 'ਚ ਅਤੇ ਕੁੱਲ ਆਲਮ 'ਤੇ ਹੈ ਇਸ ਦੀ ਤਾਜ਼ਦਾਰੀ। ਧਰਮ ਏ— ਮਾਨਵੀ ਆਦਰਸ਼ਾਂ ਦੀ ਇਕ ਮਹਿਕਦੀ ਗੁਲਜ਼ਾਰ ਅਤੇ ਇਸ 'ਚ ਨਿਸਰਦੇ ਨੇ ਚੰਗੀ ਪਿਉਂਦ ਵਾਲੇ ਬੂਟੇ। ਇਨ੍ਹਾਂ ਬੂਟਿਆਂ ਨੂੰ ਲੱਗਦੀਆਂ ਨੇ ਨੈਤਿਕਤਾ ਦੀਆਂ ਕਲੀਆਂ, ਸਦਾਚਾਰ ਦੇ ਗੁੰਦੇ ਖੇੜੇ ਅਤੇ ਮਾਨਵੀ ਹਿੱਤਾਂ ਦੇ ਫੁੱਲ। ਇਸ ਦਾ ਵਾਤਾਵਰਨ ਹੈ— ਸੁਖਦਾਈ ਅਤੇ ਸੁਹਾਵਣਾ। ਧਰਮ ਏ— ਇਕ ਰੂਹਾਨੀ ਪੂਜਾ-ਸਥਲ। ਇੱਥੇ ਹਰ ਪਲ ਭਗਤੀ-ਰਸ ਦੇ ਭਰ-ਭਰ ਕੇ ਵੰਡੇ ਜਾਂਦੇ ਹਨ— ਪਿਆਲੇ। ਇਨ੍ਹਾਂ ਦਾ ਸਰੂਰ ਅਨੋਖਾ, ਅਨੂਠਾ ਅਤੇ ਸਦੀਵੀ। ਧਰਮੀ ਰਹਿੰਦੇ ਨੇ ਨਾਮ-ਰੂਪੀ ਭਗਤੀ 'ਚ ਦੀਵਾਨੇ ਅਤੇ ਮਸਤਾਨੇ। ਧਰਮ ਏ— ਸ਼ੁੱਧਤਾ (ਜੀਵਨ-ਜਾਚ ਦੇ ਆਦਰਸ਼ਾਂ) ਦੀ ਟਕਸਾਲ। ਇਸ ਵਿਚ ਘੜ੍ਹੇ ਜਾਣ ਵਾਲੇ ਸਿੱਕਿਆਂ 'ਚ ਨਾ ਕੋਈ ਖੋਟ ਅਤੇ ਨਾ ਹੀ ਕਦੇ ਆਉਂਦੀ ਏ ਤੋਟ। ਇਹ ਸਿੱਕੇ ਹਰ ਯੁੱਗ 'ਚ ਠਣਕਦੇ ਅਤੇ ਪ੍ਰਵਾਨ ਹੁੰਦੇ ਨੇ।

ਪਾਕ ਅਤੇ ਪਵਿੱਤਰ ਸਿਧਾਂਤਾਂ ਦਾ ਸੰਗ੍ਰਹਿ ਹੋਣ ਕਾਰਨ ਧਰਮ ਆਮ ਲੋਕਾਂ ਨੂੰ ਬਣਾਉਂਦਾ ਏ— ਹਿੱਤਕਾਰੀ ਅਤੇ ਪਰਉਪਕਾਰੀ, ਅਤੇ ਦਾਨਵਾਂ ਨੂੰ ਮਾਨਵ। ਧਰਮ ਲਾਉਂਦਾ ਏ— ਹੱਕ ਦਾ ਨਾਅਰਾ। ਅਨਿਆਇ ਦੇ ਵਿਰੁੱਧ ਦਿੰਦਾ ਏ— ਕਰਾਂਤੀਕਾਰ ਲਲਕਾਰ। ਇਹ ਪਿਆਰ ਦਾ ਸਰੋਤ ਏ ਅਤੇ ਸਨੇਹ ਦੀ ਡੋਰ ਏ। ਇਸ ਲਈ ਇਹ

*#153 HUDA, Sec-1, Shahabad Markanda, Haryana. M: +9190506-80370*

ਆਪਸੀ ਕਦੂਰਤਾਂ (ਮਲੀਨਤਾ) ਅਤੇ ਦਿਲਾਂ ਦੀ ਵੈਰ-ਵਿਰੋਧ ਦੀ ਮੈਲ ਮਿਟਾਉਂਦਾ ਏ ਅਤੇ ਬਹਿਸ਼ਤਾਂ ਦਾ ਦੀਦਾਰ ਕਰਾਉਂਦਾ ਏ।

ਫ਼ਰਜ਼ ਇਸ ਦੀ ਰੂਹ ਏ, ਸ਼ਰਧਾ ਇਸ ਦੀ ਜਾਨ ਏ, ਦ੍ਰਿੜ੍ਹ ਨਿਸਚਾ ਇਸ ਦਾ ਦੀਨ ਏ ਅਤੇ ਮਹਾਨ ਸੰਕਲਪ ਇਸ ਦਾ ਈਮਾਨ ਏ। ਇਸ 'ਚ ਤਪੀਆਂ ਜਿਹਾ ਤਪ ਏ, ਯੋਧਿਆਂ ਜਿਹਾ ਬਲ ਏ, ਪਰਬਤਾਂ ਜਿਹਾ ਜੇਰਾ ਏ ਅਤੇ ਰੁੱਖਾਂ ਜਿਹੀ 'ਜੀਰਾਂਦਿ' (ਸਹਿਣਸ਼ੀਲਤਾ) ਏ। ਔਕੜਾਂ ਅਤੇ ਆਫ਼ਤਾਂ ਸਾਹਵੇਂ ਨਾ ਇਹ ਲਿਫਦਾ, ਨਾ ਇਹ ਝੁਕਦਾ, ਨਾ ਇਹ ਦੱਬਦਾ ਅਤੇ ਨਾ ਹੀ ਇਹ ਗੋਡੇ ਟੇਕਦਾ ਏ।

ਧਰਮ ਤਾਂ *ਸੁਭ ਕਰਮਨ ਤੇ ਕਬਹੂੰ ਨਾ ਟਰੋਂ* ਦੀ ਵਿਚਾਰਧਾਰਾ 'ਤੇ ਰੀਝਦਾ ਏ ਅਤੇ *ਮਾਨਸ ਕੀ ਜਾਤ ਸਬੈ ਏਕੈ ਪਹਿਚਾਣਬੋ* 'ਤੇ ਪਸੀਜਦਾ ਹੈ। ਇਹ 'ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬੱਤ ਦਾ ਭਲਾ' ਜਿਹੀ ਸਦ-ਭਾਵਨਾ ਦਾ ਆਸ਼ਕ ਵੀ ਏ ਅਤੇ ਉਪਾਸ਼ਕ ਵੀ ਏ। ਨਿਰਾਸ਼ਤਾ, ਉਦਾਸੀਨਤਾ ਅਤੇ ਉਪਰਾਮਤਾ ਜਿਹੀਆਂ ਢਾਹੂ ਅਤੇ ਨੀਰਸ ਪ੍ਰਵਿਰਤੀਆਂ ਇਸ ਨੂੰ ਰਾਸ ਨਹੀਂ। ਸ੍ਵੈ-ਨਿਰਭਰਤਾ, ਜੀਓ ਅਤੇ ਜੀਣ ਦਿਓ ਅਤੇ 'ਜੀਵੇ ਆਸਾ, ਮਰੇ ਨਿਰਾਸ਼ਾ' ਜਿਹੀਆਂ ਧਾਰਨਾਵਾਂ ਦਾ ਸਮਰਥਕ ਹੋਣ ਕਾਰਨ, ਧਰਮ ਤਾਂ ਪੁਸ਼ਟੀ ਕਰਦਾ ਏ ਗੁਰਬਾਣੀ ਦੀ:

*ਧਿਗੁ ਤਿਨ੍ਾ ਦਾ ਜੀਵਿਆ ਜਿਨਾ ਵਿਡਾਣੀ ਆਸ॥* *(ਪੰਨਾ ੧੩੭੯)*

ਸੱਚ ਜਾਣੋ, ਧਰਮ ਤਾਂ ਉਚ-ਨੀਚ, ਜਾਤ-ਪਾਤ ਅਤੇ ਈਰਖਾ-ਦ੍ਵੈਸ਼ ਜਿਹੀਆਂ ਕੰਡਿਆਲੜੀਆਂ ਥੋਰ੍ਹਾਂ ਤੋਂ ਕਿਤੇ ਉਚੇਰਾ ਏ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਫ਼ੁਰਮਾਨ *ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ* ਜਿਹੀ ਪਵਿੱਤਰ ਧਾਰਨਾ ਸਦਕਾ, ਸਮੁੱਚੀ ਕਾਇਨਾਤ ਇਸ ਦੀ ਪਿਆਰ ਗਲਵਕੜੀ 'ਚ ਏ। ਸਮੁੱਚੀ ਮਾਨਵ ਜਾਤੀ ਨੂੰ ਬਲਵਾਨ ਅਤੇ ਸ਼ਕਤੀਸ਼ਾਲੀ ਬਣਾਉਣ ਲਈ ਧਰਮ ਆਤਮ-ਵਿਸ਼ਵਾਸ, ਆਤਮ-ਗਿਆਨ ਅਤੇ ਆਤਮ-ਸੰਜਮ 'ਤੇ ਬਲ ਦਿੰਦਾ ਹੈ। ਸ੍ਰੀ ਗੁਰੂ ਨਾਨਕ ਸਾਹਿਬ ਜੀ ਦਾ ਅਨਮੋਲ ਕਥਨ *ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥* ਦਰਸਾਉਂਦਾ ਏ ਕਿ ਕਿਰਤ ਕਰੋ, ਵੰਡ ਛਕੋ ਅਤੇ ਨਾਮ ਜਪੋ ਹੀ ਧਰਮ ਦਾ ਸੰਦੇਸ਼ ਏ, ਉਪਦੇਸ਼ ਏ ਅਤੇ ਆਦੇਸ਼ ਏ। ਧਰਮ ਤਾਂ ਫੁੱਲ ਚੜ੍ਹਾਉਂਦਾ ਏ— ਜੀਵਨ ਦੀ ਸਦ-ਚਰਿੱਤਰਤਾ 'ਤੇ, ਇਸ ਲਈ ਧਰਮ ਕੁਕਰਮਾਂ ਤੋਂ ਹੋੜਦਾ ਏ ਅਤੇ ਧਰਮ-ਅਨੰਦ ਦੀ ਅਵਸਥਾ ਨਾਲ ਜੋੜਦਾ ਏ। ਜੇ ਗਹੁ ਨਾਲ ਵਿਚਾਰੀਏ ਤਾਂ ਪਤਾ ਲੱਗਦਾ ਏ, ਕਿ ਧਰਮ ਰੂਹ ਦੀ ਪਵਿੱਤਰਤਾ ਲਈ ਕੀਤੀ ਇਕ ਸੱਚੀ-ਸੁੱਚੀ ਅਰਾਧਨਾ ਅਤੇ ਸਾਧਨਾ ਏ। ਤਪ ਇਸ ਦੀ ਸ਼ਕਤੀ ਏ, ਦਇਆ ਇਸ ਦੀ ਬਾਂਦੀ ਏ ਅਤੇ ਉਪਕਾਰ ਇਸ ਦੀ ਕਲਿਆਣਕਾਰੀ ਪ੍ਰਵਿਰਤੀ ਏ।

ਹੱਕ ਦੀ ਕੂਕ ਸੁਣਾਉਣ ਲਈ ਇਹ ਕਰਦਾ ਏ— ਯੋਧੇ, ਸੰਗਰਾਮੀਏ, ਜਾਂਬਾਜ਼ ਅਤੇ ਸਰਫਰੋਸ਼ ਤਿਆਰ, ਜੋ ਧਰਮ ਦੀ ਆਨ-ਬਾਨ ਲਈ ਸ਼ਹਾਦਤ ਦੇ ਜਾਮ ਪੀ ਜਾਂਦੇ ਹਨ, ਡੀਕਾਂ ਲਾ ਕੇ। ਧਰਮ, ਧਰਮ ਦੀ ਖ਼ਾਤਰ ਸੂਲੀ 'ਤੇ ਚੜ੍ਹਦਾ ਏ, ਤਨ 'ਤੇ ਰੇਤ ਦੇ ਕੜਛੇ ਪਵਾਉਂਦਾ ਏ, ਬੰਦ ਬੰਦ ਕਟਵਾਉਂਦਾ ਏ, ਖੋਪਰੀਆਂ ਲੁਹਾਉਂਦਾ ਏ, ਮਾਸੂਮ ਜਿੰਦਾਂ ਨੂੰ ਨੀਹਾਂ 'ਚ ਚਿਣਵਾਉਂਦਾ ਏ, ਆਰਿਆਂ ਨਾਲ ਤਨ ਚਿਰਵਾਉਂਦਾ ਏ ਅਤੇ ਚਾਂਦਨੀ ਚੌਂਕ 'ਚ ਸਿਰ ਕਲਮ ਕਰਾਉਂਦਾ ਏ। ਧਰਮ ਦੇ, ਧਰਮੀ ਹੀ ਹੁੰਦੇ ਨੇ ਕਾਰੇ; ਜੋ ਇਤਿਹਾਸ ਦੇ ਸੁਨਹਿਰੀ ਪੰਨਿਆਂ 'ਤੇ ਅਮਰ ਪਦਵੀ ਦੇ ਪਾਉਂਦੇ ਹਨ— ਪੂਰਨੇ। ■

*ਗਾਗਰ 'ਚ ਸਾਗਰ-- ੮੯*

# ਖਾਲਸੇ ਦਾ ਹੋਲਾ

*-ਡਾ. ਇੰਦਰਜੀਤ ਸਿੰਘ ਗੋਗੋਆਣੀ**

*ਚਢਯੋ ਚਾਰ ਚੇਤਨ ਬਸੰਤ ਰਿਦੈ ਸੰਤਨ ਕੇ*
*ਹ੍ਰਿਦੈ ਕੇ ਹੁਲਾਸ ਬੋਲੈ ਸ਼ੁਧ ਬ੍ਰਹਮ ਬੋਲਾ ਹੈ॥*
*ਸੁਨੋ ਸਾਧਸੰਗਤਿ ਸਰਬਤ ਅਜ ਖ਼ਾਲਸਾ ਜੀ*
*ਜਗਤ ਕੀ ਹੋਲੀ ਔਰ ਸੰਤਨ ਕਾ ਹੋਲਾ ਹੈ॥ (ਸੰਤ ਨਿਹਾਲ ਸਿੰਘ ਜੀ)*

ਭਾਰਤੀ ਛੇ ਰੁੱਤਾਂ ਅਨੁਸਾਰ ਚੇਤ ਤੇ ਵੈਸਾਖ ਬਸੰਤ ਰੁੱਤ ਦੇ ਮਹੀਨੇ ਹਨ। ਬਸੰਤ ਤਿਉਹਾਰ ਵੀ ਹੈ, ਰਾਗ ਵੀ ਹੈ, ਰੰਗ ਵੀ ਹੈ, ਪਰ ਇਨ੍ਹਾਂ ਵਿਚ ਮੁੱਖ ਸੰਦੇਸ਼ ਆਤਮਿਕ ਖਿੜਾਓ ਹੈ। ਸਿੱਖ ਧਰਮ ਦੇ ਬਾਨੀ, ਰੱਬੀ ਜੋਤ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਬਾਰਹ ਮਾਹਾ ਤੁਖਾਰੀ ਵਿਚ ਇਸ ਖੇੜੇ ਦਾ ਵਰਣਨ ਕੀਤਾ ਹੈ:

*ਚੇਤੁ ਬਸੰਤੁ ਭਲਾ ਭਵਰ ਸੁਹਾਵੜੇ॥*
*ਬਨ ਫੂਲੇ ਮੰਝ ਬਾਰਿ ਮੈ ਪਿਰੁ ਘਰਿ ਬਾਹੁੜੈ॥ (ਪੰਨਾ ੧੧੦੮)*

ਭਾਵ ਕਿ ਚੇਤ ਦਾ ਮਹੀਨਾ ਬਸੰਤ ਰੁੱਤ ਦਾ ਭਲਾ ਤੇ ਮਨਮੋਹਕ ਮਹੀਨਾ ਹੈ ਜਦ ਭੰਵਰ ਫੁੱਲਾਂ 'ਤੇ ਸੁਹਾਵਣੇ ਲੱਗਦੇ ਹਨ। ਬਾਰ ਦੇ ਇਲਾਕੇ ਵਿਚ ਵਣ ਦਾ ਬਿਰਖ ਮੌਲਣ ਤੋਂ ਬਸੰਤ ਦਾ ਪਤਾ ਲੱਗਦਾ ਹੈ ਤਿਵੇਂ ਮੈਨੂੰ ਆਤਮਿਕ ਖੇੜਾ ਪ੍ਰਾਪਤ ਹੋ ਜਾਏ ਜੇ ਪਿਆਰਾ ਹਿਰਦੇ ਦੇ ਘਰ 'ਚ ਆ ਜਾਏ। ਆਤਮਿਕ ਖੋਜ ਤੇ ਆਤਮਿਕ ਅਨੰਦ ਗੁਰਮਤਿ ਦਾ ਫ਼ਲਸਫ਼ਾ ਹੈ।

ਸਤਿਗੁਰਾਂ ਨੇ ਦਸ ਜਾਮੇ ਧਾਰ ਕੇ (੧੪੬੯-੧੭੦੮ ਈ.) ਤਕ ੨੩੯ ਸਾਲਾਂ ਦੇ ਕਾਲ ਵਿਚ ਸਿੱਖ ਧਰਮ ਦਾ ਨਿਆਰਾ ਤੇ ਨਿਰਮਲ ਵਜੂਦ ਸਥਾਪਿਤ ਕੀਤਾ। ਇਤਿਹਾਸਿਕ ਦ੍ਰਿਸ਼ਟੀ ਤੋਂ ਨਜ਼ਰ ਮਾਰੀਏ ਤਾਂ ਇਨ੍ਹਾਂ ਸਮਿਆਂ ਵਿਚ ਅਨੇਕਾਂ ਉਤਰਾਅ/ਚੜ੍ਹਾਅ ਵੀ ਆਏ। ਜਿਵੇਂ ਦਰਿਆ ਆਪਣੇ ਰਾਹ ਆਪ ਬਣਾਉਂਦਾ ਹੈ, ਪਰ ਰਸਤੇ ਵਿਚ ਅਨੇਕਾਂ ਰੁਕਾਵਟਾਂ ਵੀ ਆਉਂਦੀਆਂ ਹਨ। ਕਿਧਰੇ ਖ਼ੁਸ਼ਕ ਮਾਰੂਥਲ, ਕਿਧਰੇ ਪਹਾੜ, ਕਿਧਰੇ ਛੋਟੀਆਂ-ਵੱਡੀਆਂ ਖਾਈਆਂ, ਟੋਏ-ਟਿੱਬੇ, ਜੰਗਲ-ਬੇਲੇ ਆਦਿ ਵਹਿਣ ਨੂੰ ਰੋਕਦੇ ਹਨ, ਪਰ ਉਹ ਬੇਪਰਵਾਹ ਆਪਣੇ ਵਹਿਣ ਨਾਲ ਰਸਤੇ ਵਿਚਲੀਆਂ ਸਭ ਰੁਕਾਵਟਾਂ ਨੂੰ ਦੂਰ ਕਰਦਾ ਹੋਇਆ ਆਪਣੀ ਹੋਂਦ ਸਥਾਪਿਤ ਕਰਦਾ ਹੈ। ਸਮੂਹ ਦਰਿਆਵਾਂ ਦਾ ਇਹੋ ਇਤਿਹਾਸ ਹੈ।

**ਪ੍ਰਿੰਸੀਪਲ, ਖ਼ਾਲਸਾ ਕਾਲਜ ਸੀਨੀਅਰ ਸੈਕੰਡਰੀ ਸਕੂਲ, ਸ੍ਰੀ ਅੰਮ੍ਰਿਤਸਰ। ਮੋ: ੯੮੧੫੯-੮੫੫੫੯*

ਇਸੇ ਪ੍ਰਕਾਰ ਸਤਿਗੁਰਾਂ ਦੀ ਨਿਰਮਲ ਵਿਚਾਰਧਾਰਾ ਦੇ ਵਹਾਅ ਅੱਗੇ ਸਮਕਾਲੀ ਸਥਾਪਿਤ ਧਰਮ ਤੇ ਉਨ੍ਹਾਂ ਦੀਆਂ ਪਰੰਪਰਾਵਾਂ, ਤਖ਼ਤਾਂ ਉੱਪਰ ਕਾਬਜ਼ ਹਾਕਮ, ਮਜ਼ਹਬੀ ਤੁਅੱਸਬ, ਪੁਜਾਰੀਵਾਦ, ਭਾਸ਼ਾ ਲੋਕਾਂ ਦੀਆਂ ਅੰਧ-ਵਿਸ਼ਵਾਸੀ ਮੰਨਤਾਂ-ਮੰਨਾਉਤਾਂ, ਫੋਕਟ ਭਰਮ-ਪਾਖੰਡ, ਵਿਅਕਤੀਗਤ ਸੋਚਾਂ ਆਦਿ ਰੁਕਾਵਟਾਂ ਵੀ ਬਣੇ, ਪਰ ਉਸ ਅਕਾਲ ਪੁਰਖ ਦੀ ਬਖ਼ਸ਼ਿਸ਼ ਸਦਕਾ ਨਿਰਮਲ-ਪੰਥ ਖਾਲਸਾ-ਪੰਥ ਸਥਾਪਿਤ ਹੋਇਆ। ਭਾਰਤੀ ਸੱਭਿਆਚਾਰ ਵਿਚ ਸਿੱਖ ਸੱਭਿਆਚਾਰ ਦੀ ਹੋਂਦ ਨਿਆਰੇ ਰੂਪ ਵਿਚ ਸਥਾਪਿਤ ਹੋਈ।

ਸਿੱਖ ਪੰਥ ਦੇ ਤਿਉਹਾਰ ਤੇ ਪੁਰਬ ਜੀਵਨ-ਜੁਗਤ ਦਾ ਸਬਕ ਦ੍ਰਿੜਾਉਂਦੇ ਹਨ। ਸਿੱਖ ਸੰਕ੍ਰਾਂਤੀ (ਸੰਗਰਾਂਦ) ਸਮੇਂ ਸੂਰਜ ਦੀ ਪੂਜਾ ਨਹੀਂ ਕਰਦੇ, ਸਗੋਂ ਬਾਰਹ ਮਾਹਾ ਬਾਣੀ ਦਾ ਪਾਠ ਤੇ ਵਿਚਾਰ ਕਰਦੇ ਹੋਏ ਗੁਰਮਤਿ ਸਮਾਗਮ ਰਚਾਉਂਦੇ ਹਨ। ਭਾਰਤੀ ਤਿਉਹਾਰ ਦੀਵਾਲੀ , ਪੰਥ ਦਾ ਬੰਦੀਛੋੜ ਦਿਵਸ ਹੈ। ਪੰਥ ਦੇ ਚੜ੍ਹਦੀ ਕਲਾ ਦੇ ਬੋਲੇ, ਭਾਸ਼ਾ, ਮੰਨਤਾਂ-ਮਨਾਉਤਾਂ ਤੇ ਮਰਯਾਦਾ ਇਸ ਦੇ ਨਿਰਮਲ ਤੇ ਨਿਆਰੇਪਨ ਦੇ ਗਵਾਹ ਹਨ। ਬਸ, ਇਸੇ ਤਰ੍ਹਾਂ ਕਲਗੀਧਰ ਪਾਤਸ਼ਾਹ ਦਸਮੇਸ਼ ਪਿਤਾ ਜੀ ਨੇ ਭਾਰਤੀ ਰੁੱਤਾਂ ਦੀ ਵੰਡ ਅਨੁਸਾਰ ਜੋ ਮੌਸਮੀ ਤਿਉਹਾਰ ਹੋਲੀ ਸੀ, ਉਸ ਨੂੰ ਬੀਰ-ਰਸੀ ਰੰਗਤ ਦੇ ਕੇ ਚੜ੍ਹਦੀ ਕਲਾ ਦਾ ਪ੍ਰਤੀਕ 'ਹੋਲਾ ਮਹੱਲਾ' ਦਾ ਨਾਮਕਰਣ ਕੀਤਾ। ਹੋਲਾ ਮਹੱਲਾ-ਮਰਦਾਊਪੁਣੇ ਤੇ ਸਿੰਘਊਪੁਣੇ ਦਾ ਪ੍ਰਗਟ-ਪ੍ਰਤਾਪ ਹੈ।

'ਹੋਲਾ ਮਹੱਲਾ' ਸਬੰਧੀ 'ਮਹਾਨ ਕੋਸ਼' ਦੇ ਕਰਤਾ ਨੇ ਲਿਖਿਆ ਹੈ ਕਿ, "ਹੋਲਾ ਮਹੱਲਾ. ਸੰਗਯਾ-ਹਮਲਾ ਅਤੇ ਜਾਯ ਹਮਲਾ. ਹੱਲਾ ਅਤੇ ਹੱਲੇ ਦੀ ਥਾਂ. ਸ੍ਰੀ ਗੁਰੂ ਗੋਬਿੰਦ ਸਾਹਿਬ ਨੇ ਖ਼ਾਲਸੇ ਨੂੰ ਸ਼ਸਤ੍ਰ ਅਤੇ ਯੁੱਧ ਵਿਦਯਾ ਵਿਚ ਨਿਪੁਣ ਕਰਨ ਲਈ ਇਹ ਰੀਤਿ ਚਲਾਈ ਸੀ ਕਿ ਦੋ ਦਲ ਬਣਾਕੇ ਪ੍ਰਧਾਨ ਸਿੰਘਾਂ ਦੇ ਹੇਠ ਇੱਕ ਖਾਸ ਥਾਂ 'ਤੇ ਕਬਜ਼ਾ ਕਰਨ ਲਈ ਹਮਲਾ ਕਰਨਾ. ਕਲਗੀਧਰ ਆਪ ਇਸ ਮਸਨੂਈ ਜੰਗ ਦਾ ਕਰਤਬ (Manoeuvre) ਦੇਖਦੇ ਅਤੇ ਦੋਹਾਂ ਦਲਾਂ ਨੂੰ ਸੁਭ ਸਿਖਯਾ ਦਿੰਦੇ ਸੇ, ਅਰ ਜੋ ਦਲ ਕਾਮਯਾਬ ਹੁੰਦਾ, ਉਸ ਨੂੰ ਦੀਵਾਨ ਵਿੱਚ ਸਿਰੋਪਾ ਬਖ਼ਸ਼ਦੇ ਸਨ। 'ਹੋਲਗੜ.'-ਅਨੰਦਪੁਰ ਦਾ ਇੱਕ ਕਿਲ੍ਹਾ. ਇਸੇ ਥਾਂ ਦਸਮੇਸ਼ ਜੀ" ਨੇ ਦੀਵਾਨ ਲਗਾਕੇ ਸੰਮਤ ੧੭੫੭ ਚੇਤ ਬਦੀ ੧ ਨੂੰ ਹੋਲਾ ਮਹੱਲਾ ਖੇਡਣ ਦੀ ਰੀਤਿ ਚਲਾਈ.।

'ਹੋਲਾ ਮਹੱਲਾ' ਬਹਾਦਰੀ ਤੇ ਬੀਰਤਾ ਦਾ ਪ੍ਰਤੀਕ ਹੈ। ਦਸਮੇਸ਼ ਪਿਤਾ ਨੇ ਸ਼ਸਤਰਾਂ ਨੂੰ *ਯਹੈ ਹਮਾਰੈ ਪੀਰ* ਵੀ ਕਿਹਾ ਹੈ ਅਤੇ ਗੁਰੂ ਜੀ ਨੇ 'ਬਚਿਤ੍ਰ ਨਾਟਕ' ਸਿਰਲੇਖ ਵਾਲੀ ਬਾਣੀ ਵਿਚ ਸ਼ਸਤਰਾਂ ਦੀ ਸ਼ਕਤੀ ਨੂੰ ਸਤਿਕਾਰ ਦਿੰਦਿਆਂ ਵਰਣਨ ਕੀਤਾ ਹੈ:

*ਜਿਤੇ ਸਸਤ੍ਰ ਨਾਮੰ॥ ਨਮਸਕਾਰ ਤਾਮੰ॥*
*ਜਿਤੇ ਅਸਤ੍ਰ ਭੇਯੰ॥ ਨਮਸਕਾਰ ਤੇਯੰ॥*

ਗਰੀਬ ਦੀ ਰੱਖਿਆ ਤੇ ਜਰਵਾਣੇ ਦੀ ਭੱਖਿਆ ਸ਼ਸਤਰ ਤੋਂ ਬਗ਼ੈਰ ਹੋ ਹੀ ਨਹੀਂ ੭ਸਕਦੀ। ਭਾਵੇਂ ਵੱਡਾ ਇਤਿਹਾਸਿਕ ਜੋੜ-ਮੇਲਾ ਸ੍ਰੀ ਅਨੰਦਪੁਰ ਸਾਹਿਬ ਵਿਖੇ ਸੱਜਦਾ

ਹੈ, ਪਰ ਦੇਸ਼-ਵਿਦੇਸ਼ ਦੇ ਬਾਕੀ ਗੁਰਦੁਆਰਾ ਸਾਹਿਬਾਨ ਵਿਚ ਵੀ 'ਹੋਲਾ ਮਹੱਲਾ' ਦੇ ਕੌਮੀ ਜਾਹ-ਓ-ਜਲਾਲ ਕਾਇਮ ਰੱਖਦਿਆਂ ਗੁਰਮਤਿ ਸਮਾਗਮ ਹੋਣੇ ਚਾਹੀਦੇ ਹਨ। ਕੌਮੀ ਵਾਰਸਾਂ ਦੇ ਹਿਰਦਿਆਂ 'ਚ ਕੌਮੀਅਤ ਦਾ ਜਜ਼ਬਾ ਪ੍ਰਚੰਡ ਕਰਨ ਲਈ ਇਹ ਤਿਉਹਾਰ ਅਹਿਮ ਭੂਮਿਕਾ ਨਿਭਾਉਂਦੇ ਹਨ। ਸ. ਕਰਮਜੀਤ ਸਿੰਘ ਨੂਰ ਦੀ ਕਵਿਤਾ ਦੀਆਂ ਕੁਝ ਪੰਕਤੀਆਂ ਵਿਚਾਰਨਯੋਗ ਹਨ:

*ਚੜ੍ਹਦੀ ਕਲਾ ਦੇ ਨਾਲ ਹੈਨ ਪਰਨਾਏ ਸਿੰਘ,*
*ਕਲਗੀਆਂ ਵਾਲਾ ਵਿਚ, ਬਣਿਆ ਵਿਚੋਲਾ ਏ।*
*ਅੰਮ੍ਰਿਤ ਛਕ ਇਹਨਾਂ, ਪਾਇਆ ਦੈਵੀ ਬਖਸ਼ਿਸ਼ਾਂ ਨੂੰ,*
*ਨਾਲੇ ਪਾਇਆ ਨਾਮ ਰੂਪੀ, ਰਤਨ ਅਮੋਲਾ ਏ।*
*ਖ਼ਾਲਸਾ ਨਿਆਰਾ ਤੇ, ਨਿਆਰਾ ਗੁਰੂ ਖ਼ਾਲਸੇ ਦਾ,*
*ਸੱਜਣਾਂ ਲਈ ਬਰਫ਼ ਅਤੇ ਵੈਰੀਆਂ ਲਈ ਸ਼ੋਅਲਾ ਏ।*
*ਲੋਕ ਰੰਗ ਡੋਲ੍ਹਦੇ ਨੇ, ਇਹ ਰੱਤ ਡੋਲ੍ਹਦੇ ਨੇ,*
*ਲੋਕਾਂ ਦੀਆਂ ਹੋਲੀਆਂ ਤੇ ਖ਼ਾਲਸੇ ਦਾ ਹੋਲਾ ਏ।* ■

---

# ਵਿੱਦਿਆ ਦਾ ਦਾਨ

*-ਬੀਬੀ ਕਮਲਜੀਤ ਕੌਰ ਕੋਮਲ**

*ਮੈਨੂੰ ਦੇ ਵਿੱਦਿਆ ਦਾ ਦਾਨ ਅੰਮੜੀਏ ਮੇਰੀਏ,*
*ਮੇਰੇ ਪੂਰੇ ਕਰ ਅਰਮਾਨ ਅੰਮੜੀਏ ਮੇਰੀਏ।*

*ਪੜ੍ਹ-ਲਿਖ ਕੇ ਮੈਂ ਅਫ਼ਸਰ ਅੰਮੀਏ ਬਣਨਾ ਏਂ,*
*ਚੰਨ-ਤਾਰਿਆਂ ਵਾਂਗੂੰ ਅੰਬਰਾਂ ਤੀਕਰ ਚੜ੍ਹਨਾ ਏਂ।*
*ਤੇਰੀ ਉੱਚੀ ਹੋ ਜਾਊ ਸ਼ਾਨ, ਅੰਮੜੀਏ ਮੇਰੀਏ,*
*ਮੈਨੂੰ ਦੇ ਵਿੱਦਿਆ ਦਾ ਦਾਨ, ਅੰਮੜੀਏ ਮੇਰੀਏ।*

*ਜੁਗ-ਜੁਗ ਜੀਵੇਂ ਕਰਾਂ ਤੇਰੀਆਂ ਦੁਆਵਾਂ ਮਾਂ,*
*ਸਦਾ ਮਹਿਕਣ ਤੇਰੇ ਵਿਹੜੇ ਦੀਆਂ ਛਾਵਾਂ ਮਾਂ,*
*ਸੱਚੀਂ ਪੁੱਛੇਂ ਤੂੰ ਮੇਰੀ ਜਾਨ, ਅੰਮੜੀਏ ਮੇਰੀਏ,*
*ਮੈਨੂੰ ਦੇ ਵਿੱਦਿਆ ਦਾ ਦਾਨ ਅੰਮੜੀਏ ਮੇਰੀਏ*

*ਬੇਸ਼ੱਕ ਮੈਨੂੰ ਦਾਜ ਨਾ ਦੇਵੀਂ,*
*ਅੱਖਰ ਚਾਰ ਪੜ੍ਹਾ ਦੇ ਮਾਂ,*
*'ਹਰਗੋਬਿੰਦਪੁਰ' ਵਾਲੀ ਦੇ ਵਿੱਦਿਆ ਝੋਲੀ ਪਾ ਦੇ ਮਾਂ,*
*'ਕੋਮਲ' ਪੂਜੂ ਸਮਝ ਤੈਨੂੰ ਭਗਵਾਨ,*
*ਅੰਮੜੀਏ ਮੇਰੀਏ।*

*ਮੈਨੂੰ ਦੇ ਵਿੱਦਿਆ ਦਾ ਦਾਨ ਅੰਮੜੀਏ ਮੇਰੀਏ,*
*ਮੇਰੇ ਪੂਰੇ ਕਰ ਅਰਮਾਨ ਅੰਮੜੀਏ ਮੇਰੀਏ।*

*ਪਿੰਡ ਸ੍ਰੀ ਹਰਗੋਬਿੰਦਪੁਰ, ਤਹਿਸੀਲ ਬਟਾਲਾ, ਜ਼ਿਲ੍ਹਾ ਗੁਰਦਾਸਪੁਰ। ਮੋ: +੯੧੯੧੯੫੯-੨੫੧੧੦

# ਲਾਂਘਾ

-ਸ. ਸ਼ੇਰ ਸਿੰਘ ਕੰਵਲ*

ਧੰਨ ਨਾਨਕ ਨੂਰੀ ਨਿਰੰਕਾਰੀ!
ਦਿੱਤੀ ਸਾਡੀ ਆਸ ਪੁਗਾਅ।
ਤੇਰੇ ਪਿੰਡ ਦਾ ਲਾਂਘਾ ਖੁੱਲ੍ਹਣਾ
ਗੋਡੇ ਗੋਡੇ ਚੜ੍ਹਿਆ ਚਾਅ!!

ਮੁਰਸ਼ਦ-ਮਹਿਰਮ, ਗੁਰੂ ਸਾਡਾ ਤੂੰ
ਜਗ ਦਾ ਤਾਰਨਹਾਰ ਮਲਾਹ ਤੂੰ।
ਬਲ ਬਲ ਕਾਦਰ-ਕੁਦਰਤ ਉੱਤੋਂ
ਪਾਤਸ਼ਾਹਾਂ ਦਾ ਪਾਤਸ਼ਾਹ ਤੂੰ।

ਤੂੰ ਸੈਂ ਵੱਡਾ ਮੁਸਾਫਰ ਬਾਬਾ
ਗਾਹੀਆਂ ਸਨ ਤੈਂ ਕੂਟਾਂ ਚਾਰੇ।
ਫ਼ਿਰਕੇ ਕੌਮਾਂ ਖੰਡ ਉਲੰਘੇ
ਦੁਨੀਆ ਦੇ ਕੀਤੇ ਨਿਸਤਾਰੇ।

ਨਾਮ ਜਪਣ ਤੇ ਵੰਡ ਛਕਣ ਦੀ
ਲੋਕਾਈ ਨੂੰ ਗੱਲ ਸਮਝਾਈ।
ਲਾਲੋ ਨੂੰ ਗਲ਼ ਲਾ ਕੇ ਦਿੱਤੀ
ਸੁੱਚੀ ਕਿਰਤ ਤਾਈਂ ਵਡਿਆਈ।

ਕੌਡਾ, ਵਲੀ ਕੰਧਾਰੀ ਪਿਘਲੇ
ਨਿੱਵਿਆਂ ਤੈਨੂੰ ਭਾਗੋ ਬਾਬਾ।
ਬਗਦਾਦ ਮੱਕੇ ਤੇ ਹਰਦੁਆਰ ਨੇ
ਮੰਨਿਆ ਤੇਰੀ ਦਲੀਲ ਦਾ ਦਾਬਾ।

ਤੂੰ ਇਸ ਧਰਤੀ ਉੱਤੇ ਨਾਨਕ
ਬਾਣੀ ਦੀ ਬਰਸਾਤ ਵਰ੍ਹਾਈ।
ਇਸਦੇ ਅੰਬਰੀਂ ਸੱਤ ਰੰਗਾਂ ਦੀ
ਮੇਲ-ਮਿਲਾਪ ਦੀ ਪੀਂਘਾ ਪਾਈ।

ਫਿਰ ਚੰਦਰੀ ਰੁੱਤ ਆਈ ਕਿ ਜੇਹੀ?
ਹਸਦਾ ਬਾਬਾ ਰੋਇਆ ਪੰਜਾਬ।
ਹਿੱਕੜੀ ਇੱਕ, ਦੋ ਟੋਟੇ ਹੋ ਗਏ
ਹੋਇਆ ਖ਼ਰਾਬਾ ਬੇਹਿਸਾਬ।

ਸੱਭਿਆਚਾਰ ਦਾ ਛੰਨਾ ਟੁੱਟਿਆ
ਭੁੱਲ੍ਹ ਗਿਆ ਕੀਕੂੰ ਪਿਆਰ-ਅਦਾਬ।
ਜ਼ਾਰੋ-ਜ਼ਾਰ ਪੰਜਾਬੀ ਰੋਈ
ਮਰਦਾਨੇ ਦੀ ਰੋਈ ਰਬਾਬ।

ਭਲਾ ਹੋਇਆ! ਹੁਣ ਲਾਂਘਾ ਖੁਲ੍ਹਣੈਂ
ਕੇਹੀ ਇਹ ਖੁਸ਼ਖ਼ਬਰੀ ਆਈ।
ਚਾਓ ਨਾ ਚੁੱਕਿਆ ਜਾਏ ਅਸਾਥੋਂ
ਭੱਜ ਭੱਜ ਮਨ ਵੰਡਦਾ ਮਿਠਿਆਈ।

ਖੁਸ਼ਖ਼ਬਰੀ ਇਹ ਪੂਰੀ ਹੋਵੇ
ਲੱਗਣ ਨਾ ਇਸਨੂੰ ਹਜ਼ਰਾਂ ਬਾਬਾ!
ਦੋਹਾਂ ਪਾਸਿਆਂ ਪੈਸਣ ਜੱਫੀਆਂ
ਹੋਣ ਸੋਹਣੀਆਂ ਫ਼ਜ਼ਰਾਂ ਬਾਬਾ!!

*ਅਮਰੀਕਾ, ਮੋ: ੦੦੧-੬੦੨-੪੯੨-੨੨੨੬




## ੧੯੮੪ ਕਤਲ-ਏ-ਆਮ ਦੇ ਦੋਸ਼ੀਆਂ ਨੂੰ ਸਜ਼ਾਵਾਂ ਦਿਵਾਉਣ ਵਾਲੇ ਗਵਾਹ ਤੇ ਵਕੀਲ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਨਮਾਨਿਤ

ਸ੍ਰੀ ਅੰਮ੍ਰਿਤਸਰ, ੨੯ ਜਨਵਰੀ- ਸਿੱਖ ਨਸਲਕੁਸ਼ੀ ੧੯੮੪ ਦੇ ਦੋਸ਼ੀਆਂ ਨੂੰ ਸਜ਼ਾਵਾਂ ਦਿਵਾਉਣ ਵਾਲੇ ਗਵਾਹਾਂ ਅਤੇ ਵਕੀਲਾਂ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਤੇਜਾ ਸਿੰਘ ਸਮੁੰਦਰੀ ਹਾਲ ਵਿਖੇ ਕੀਤੇ ਗਏ ਇਕ ਵਿਸ਼ੇਸ਼ ਤੇ ਭਰਵੇਂ ਸਮਾਗਮ ਦੌਰਾਨ ਉਚੇਚੇ ਤੌਰ 'ਤੇ ਸਨਮਾਨਿਤ ਕੀਤਾ ਗਿਆ। ਸਨਮਾਨਿਤ ਕੀਤੇ ਗਏ ੭ ਗਵਾਹਾਂ ਵਿਚ ਬੀਬੀ ਜਗਦੀਸ਼ ਕੌਰ, ਬੀਬੀ ਨਿਰਪ੍ਰੀਤ ਕੌਰ, ਸ. ਜਗਸ਼ੇਰ ਸਿੰਘ, ਸ. ਕੁਲਦੀਪ ਸਿੰਘ, ਸ. ਸੰਤੋਖ ਸਿੰਘ, ਸ. ਸੰਗਤ ਸਿੰਘ ਤੇ ਸ. ਸੁਰਜੀਤ ਸਿੰਘ ਸ਼ਾਮਲ ਸਨ, ਜਦਕਿ ਵਕੀਲਾਂ ਵਿਚ ਸ. ਆਰ.ਐਸ. ਚੀਮਾ, ਸ. ਹਰਵਿੰਦਰ ਸਿੰਘ ਫੂਲਕਾ, ਸ. ਡੀ.ਪੀ. ਸਿੰਘ, ਬੀਬੀ ਤਰੰਨਮ ਚੀਮਾ, ਸ. ਗੁਰਬਖਸ਼ ਸਿੰਘ, ਸ. ਜਸਵਿੰਦਰ ਸਿੰਘ ਤੇ ਬੀਬੀ ਕਾਮਨਾ ਵੋਹਰਾ ਸ਼ਾਮਲ ਸਨ। ਇਨ੍ਹਾਂ ਸਨਮਾਨਿਤ ਸ਼ਖ਼ਸੀਅਤਾਂ ਨੂੰ ਸਨਮਾਨ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਗੁਰੂ ਬਖ਼ਸ਼ਿਸ਼ ਸਿਰੋਪਾਓ, ਸ੍ਰੀ ਸਾਹਿਬ, ਚਾਂਦੀ ਦੀ ਤਸ਼ਤਰੀ ਅਤੇ ਚਾਂਦੀ ਦੇ ਯਾਦਗਾਰੀ ਸਿੱਕੇ ਦਿੱਤੇ ਗਏ। ਸਨਮਾਨ ਸਮਾਗਮ ਦੌਰਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸ. ਸੁਖਬੀਰ ਸਿੰਘ ਬਾਦਲ ਮੌਜੂਦ ਰਹੇ।

ਇਸ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਆਪਣੇ ਸੰਬੋਧਨ ਦੌਰਾਨ ੧੯੮੪ ਦੀ ਸਿੱਖ ਨਸਲਕੁਸ਼ੀ ਨੂੰ ਸਮੇਂ ਦੀ ਕਾਂਗਰਸ ਸਰਕਾਰ ਵੱਲੋਂ ਕੀਤਾ ਗਿਆ ਅਣਮਨੁੱਖੀ ਕਹਿਰ ਦੱਸਿਆ। ਉਨ੍ਹਾਂ ਆਖਿਆ ਕਿ ਸਿੱਖ ਕੌਮ ਨੇ ਹਮੇਸ਼ਾ ਦੇਸ਼ ਦੀ ਖਾਤਰ ਵੱਡੀਆਂ ਕੁਰਬਾਨੀਆਂ ਦੇ ਕੇ ਮਿਸਾਲੀ ਇਤਿਹਾਸ ਸਿਰਜਿਆ ਹੈ, ਪਰੰਤੂ ਦੁੱਖ ਦੀ ਗੱਲ ਹੈ ਕਿ ਜੂਨ ਅਤੇ ਨਵੰਬਰ ੮੪ ਦੌਰਾਨ ਸਿੱਖਾਂ ਨੂੰ ਖ਼ਤਮ ਕਰਨ ਲਈ ਕੇਂਦਰੀ ਹਕੂਮਤ ਨੇ ਸਾਰੇ ਹੱਦਾਂ-ਬੰਨੇ ਟੱਪ ਦਿੱਤੇ। ਭਾਈ ਲੌਂਗੋਵਾਲ ਨੇ ਪੀੜ੍ਹਤਾਂ ਨੂੰ ਇਨਸਾਫ ਦਿਵਾਉਣ ਲਈ ਗਵਾਹਾਂ ਦੀ ਹਿੰਮਤ ਅਤੇ ਦਲੇਰੀ ਦੀ ਸਰਾਹਨਾ ਕਰਦਿਆਂ ਕਿਹਾ ਕਿ ਇਨ੍ਹਾਂ ਗਵਾਹਾਂ ਨੇ ਆਪਣੀਆਂ ਜਾਨਾਂ ਦੀ ਪਰਵਾਹ ਕੀਤੇ ਬਗ਼ੈਰ ਨਿਰੰਤਰ ਸੰਘਰਸ਼ ਜਾਰੀ ਰੱਖਿਆ। ਉਨ੍ਹਾਂ ਵਕੀਲਾਂ ਵੱਲੋਂ ਸਿੱਖਾਂ ਨੂੰ ਇਨਸਾਫ਼ ਦਿਵਾਉਣ ਲਈ ਲੜੀ ਕਾਨੂੰਨੀ ਲੜਾਈ ਨੂੰ ਵੀ ਮਹੱਤਵਪੂਰਨ ਕਿਹਾ। ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਕਿਹਾ ਕਿ ਸਾਰੇ ਦੋਸ਼ੀਆਂ ਨੂੰ ਸਜ਼ਾਵਾਂ ਦਿਵਾਉਣ ਤਕ ਸਿੱਖ ਕੌਮ ਵੱਲੋਂ ਸੰਘਰਸ਼ ਜਾਰੀ ਰੱਖਿਆ ਜਾਵੇਗਾ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਹਰ ਤਰ੍ਹਾਂ ਪੀੜਤਾਂ ਦੇ ਨਾਲ ਖੜ੍ਹੇਗੀ।

ਇਸ ਦੌਰਾਨ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸ. ਸੁਖਬੀਰ ਸਿੰਘ ਬਾਦਲ ਨੇ ਕਿਹਾ ਕਿ ੧੯੮੪ ਵਿਚ ਕੀਤਾ ਗਿਆ ਸਿੱਖ ਕਤਲ-ਏ-ਆਮ ਵਕਤ ਦੀ ਕਾਂਗਰਸ ਸਰਕਾਰ ਦੀ ਗਿਣੀ-ਮਿਥੀ ਸਾਜ਼ਿਸ਼ ਸੀ ਅਤੇ ਇਸ ਦੇ ਮੁੱਖ ਦੋਸ਼ੀ ਰਾਜੀਵ ਗਾਂਧੀ ਸਨ। ਇਸ ਲਈ ਰਾਜੀਵ ਗਾਂਧੀ ਖਿਲਾਫ ਕੇਸ ਦਰਜ ਹੋਣਾ ਚਾਹੀਦਾ ਹੈ। ਉਨ੍ਹਾਂ ਕਿਹਾ ਕਿ ੩੪ ਸਾਲ ਬਾਅਦ ਸੱਜਣ ਕੁਮਾਰ ਤੇ ਦੋ ਹੋਰਾਂ ਨੂੰ ਸਜ਼ਾ ਮਿਲਣ ਨਾਲ ਪੀੜਤਾਂ ਦਾ ਸੰਘਰਸ਼ ਕੁਝ

ਸਫ਼ਲ ਜ਼ਰੂਰ ਹੋਇਆ ਹੈ, ਪਰੰਤੂ ਅਜੇ ਵੀ ਜਗਦੀਸ਼ ਟਾਈਟਲਰ ਵਰਗੇ ਹੋਰ ਦੋਸ਼ੀਆਂ ਨੂੰ ਸਜ਼ਾਵਾਂ ਦਿਵਾਉਣਾ ਬਾਕੀ ਹੈ। ਉਨ੍ਹਾਂ ਕਿਹਾ ਕਿ ਗਵਾਹਾਂ ਨੇ ਆਪਣੀਆਂ ਜਾਨਾਂ ਜ਼ੋਖਮ ਵਿਚ ਪਾ ਕੇ ਤਿੰਨ ਦੋਸ਼ੀਆਂ ਨੂੰ ਸਜ਼ਾ ਦਿਵਾਉਣ ਵਿਚ ਵੱਡੀ ਭੂਮਿਕਾ ਨਿਭਾਈ ਹੈ ਜਿਸ ਲਈ ਗਵਾਹਾਂ ਦੀ ਹਿੰਮਤ ਅੱਗੇ ਉਨ੍ਹਾਂ ਦਾ ਸਿਰ ਝੁਕਦਾ ਹੈ। ਉਨ੍ਹਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਗਵਾਹਾਂ ਤੇ ਵਕੀਲਾਂ ਦੇ ਸਨਮਾਨ ਨੂੰ ਸਮੁੱਚੀ ਸਿੱਖ ਕੌਮ ਵੱਲੋਂ ਕੀਤਾ ਗਿਆ ਸਨਮਾਨ ਕਿਹਾ ਅਤੇ ੧੯੮੪ ਦੇ ਪੀੜ੍ਹਤਾਂ ਨਾਲ ਖੜ੍ਹਨ ਦੀ ਵਚਨਬੱਧਤਾ ਦੁਹਰਾਈ।

ਇਸ ਮੌਕੇ ੧੯੮੪ ਕਤਲ-ਏ-ਆਮ ਦੀ ਪੀੜ੍ਹਤ ਬੀਬੀ ਜਗਦੀਸ਼ ਕੌਰ ਨੇ ਭਾਵੁਕ ਹੁੰਦਿਆਂ ਕਿਹਾ ਕਿ ਬੀਤੇ ੩੪ ਸਾਲਾਂ ਅੰਦਰ ਉਹ ਡੂੰਘੀ ਮਾਨਸਿਕ ਪੀੜਾ ’ਚੋਂ ਲੰਘੇ ਹਨ। ਇਸ ਦੌਰਾਨ ਉਨ੍ਹਾਂ ਨੂੰ ਡਰਾਉਣ-ਧਮਕਾਉਣ ਤੇ ਖਰੀਦਣ ਲਈ ਦੋਸ਼ੀਆਂ ਵੱਲੋਂ ਹਰ ਹੀਲਾ ਵਰਤਿਆ ਗਿਆ, ਪਰੰਤੂ ਉਨ੍ਹਾਂ ਨੇ ਇਨਸਾਫ਼ ਮਿਲਣ ਤਕ ਸੰਘਰਸ਼ ਜਾਰੀ ਰੱਖਣ ਦੀ ਕਸਮ ਨਿਭਾਈ ਹੈ। ਉਨ੍ਹਾਂ ਆਖਿਆ ਕਿ ਸਾਡੀ ਲੜਾਈ ਅਜੇ ਖ਼ਤਮ ਨਹੀਂ ਹੋਈ। ਬੀਬੀ ਜਗਦੀਸ਼ ਕੌਰ ਨੇ ਵੀ ਰਾਜੀਵ ਗਾਂਧੀ ਖ਼ਿਲਾਫ਼ ਪਰਚਾ ਦਰਜ ਕਰਨ ਅਤੇ ਭਾਰਤ ਰਤਨ ਵੀ ਵਾਪਸ ਲੈਣ ਦੀ ਮੰਗ ਕੀਤੀ।

## ਕਾਨ੍ਹਪੁਰ ਸਿੱਖ ਕਤਲ-ਏ-ਆਮ ਸਬੰਧੀ ਐਸ.ਆਈ.ਟੀ. ਦਾ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਕੀਤਾ ਸਵਾਗਤ

ਸ੍ਰੀ ਅੰਮ੍ਰਿਤਸਰ, ੭ ਫ਼ਰਵਰੀ: ਸੰਨ ੧੯੮੪ ਵਿਚ ਉੱਤਰ ਪ੍ਰਦੇਸ਼ ਦੇ ਕਾਨ੍ਹਪੁਰ ਵਿਖੇ ਕੀਤੇ ਗਏ ਸਿੱਖ ਕਤਲ-ਏ-ਆਮ ਦੇ ਮਾਮਲਿਆਂ ਦੀ ਜਾਂਚ ਲਈ ਯੂ.ਪੀ. ਸਰਕਾਰ ਵੱਲੋਂ ਚਾਰ ਮੈਂਬਰੀ ਵਿਸ਼ੇਸ਼ ਜਾਂਚ ਟੀਮ ਗਠਿਤ ਕਰਨ ਦਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਸਵਾਗਤ ਕੀਤਾ ਹੈ। ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਆਖਿਆ ਕਿ ੧੯੮੪ ਵਿਚ ਦਿੱਲੀ ਤੇ ਕਾਨ੍ਹਪੁਰ ਸਮੇਤ ਦੇਸ਼ ਦੇ ਹੋਰ ਸ਼ਹਿਰਾਂ ਵਿਚ ਸਿੱਖਾਂ ਨੂੰ ਸ਼ਰ-ਏ-ਆਮ ਅਤੇ ਬੇਰਹਿਮੀ ਨਾਲ ਮਾਰ ਮੁਕਾਇਆ ਗਿਆ। ਦੁਖ ਦੀ ਗੱਲ ਇਹ ਹੈ ਕਿ ੩੪ ਸਾਲ ਬੀਤਣ ਤੋਂ ਬਾਅਦ ਵੀ ਅਜੇ ਤਕ ਪੀੜਤਾਂ ਨੂੰ ਮੁਕੰਮਲ ਤੌਰ ’ਤੇ ਇਨਸਾਫ਼ ਨਹੀਂ ਮਿਲ ਸਕਿਆ। ਇਸ ਸਮੇਂ ਦੌਰਾਨ ਕਈ ਮਾਮਲੇ ਬੰਦ ਕਰ ਦਿੱਤੇ ਗਏ ਅਤੇ ਕਈ ਦੋਸ਼ੀਆਂ ਨੂੰ ਰਾਜਸੀ ਸਰਪ੍ਰਸਤੀ ਹੋਣ ਕਰਕੇ ਉਹ ਅਜੇ ਤਕ ਬਚਦੇ ਰਹੇ ਹਨ। ਇਸ ਦੌਰਾਨ ਕਈ ਪੀੜਤ ਪਰਿਵਾਰਾਂ ਦੇ ਮੈਂਬਰ ਇਨਸਾਫ਼ ਨੂੰ ਤਰਸਦੇ ਇਸ ਸੰਸਾਰ ਤੋਂ ਕੂਚ ਕਰ ਗਏ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਨੇ ਕਿਹਾ ਕਿ ਕਾਨ੍ਹਪੁਰ ਸਿੱਖ ਨਸਲਕੁਸ਼ੀ ਦੇ ਦੋਸ਼ੀਆਂ ਨੂੰ ਸਜ਼ਾਵਾਂ ਦਿਵਾਉਣ ਲਈ ਯੂ.ਪੀ. ਸਰਕਾਰ ਵੱਲੋਂ ਗਠਿਤ ਕੀਤੀ ਐਸ.ਆਈ.ਟੀ. ਨਾਲ ਪੀੜਤਾਂ ਨੂੰ ਇਨਸਾਫ਼ ਮਿਲਣ ਦੀ ਉਮੀਦ ਬੱਝੀ ਹੈ। ਉਨ੍ਹਾਂ ਆਖਿਆ ਕਿ ੧੯੮੪ ਦਾ ਸਿੱਖ ਕਤਲ-ਏ-ਆਮ ਅਣਮਨੁੱਖੀ ਕਰੂਰ ਕਾਰੇ ਵਜੋਂ ਜਾਣਿਆ ਜਾਂਦਾ ਹੈ ਅਤੇ ਇਸ ਦੇ ਦੋਸ਼ੀਆਂ ਨੂੰ ਕਿਸੇ ਵੀ ਕੀਮਤ ’ਤੇ ਬਖ਼ਸ਼ਿਆ ਨਹੀਂ ਜਾਣਾ ਚਾਹੀਦਾ।

## ਸੁਪਰੀਮ ਕੋਰਟ ’ਚ ਅੰਮ੍ਰਿਤਧਾਰੀ ਵਕੀਲ ਨੂੰ ਕਿਰਪਾਨ ਸਮੇਤ ਜਾਣ ਤੋਂ ਰੋਕਣ ਦੀ ਭਾਈ ਗੋਬਿੰਦ ਸਿੰਘ ਲੌਂਗੋਵਾਲ ਵੱਲੋਂ ਨਿੰਦਾ

ਸ੍ਰੀ ਅੰਮ੍ਰਿਤਸਰ, ੭ ਫਰਵਰੀ: ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਭਾਰਤ ਦੀ ਸਰਵਉੱਚ ਅਦਾਲਤ ਸੁਪਰੀਮ ਕੋਰਟ ਵਿਚ ਇਕ ਅੰਮ੍ਰਿਤਧਾਰੀ ਵਕੀਲ

ਨੂੰ ਕਿਰਪਾਨ ਸਮੇਤ ਦਾਖ਼ਲ ਹੋਣ ਤੋਂ ਰੋਕਣ ਦੀ ਸਖ਼ਤ ਸ਼ਬਦਾਂ ਵਿਚ ਨਿੰਦਾ ਕੀਤੀ ਹੈ। ਮਾਮਲਾ ਸ. ਅੰਮ੍ਰਿਤਪਾਲ ਸਿੰਘ ਨਾਂ ਦੇ ਗੁਰਸਿਖ ਵਕੀਲ ਨਾਲ ਸੰਬੰਧਿਤ ਹੈ, ਜਿਸ ਨੂੰ ਸੁਰੱਖਿਆ ਕਰਮੀਆਂ ਵੱਲੋਂ ਸੁਪਰੀਮ ਕੋਰਟ ਵਿਚ ਕਿਰਪਾਨ ਪਹਿਨ ਕੇ ਦਾਖ਼ਲ ਹੋਣ ਤੋਂ ਰੋਕਿਆ ਗਿਆ। ਸ. ਅੰਮ੍ਰਿਤਪਾਲ ਸਿੰਘ ਨੇ ਇਸ ਦੀ ਸ਼ਿਕਾਇਤ ਚੀਫ਼ ਜਸਟਿਸ ਕੋਲ ਕੀਤੀ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਇਸ ਨੂੰ ਸਿੱਖਾਂ ਦੀ ਧਾਰਮਿਕ ਅਜ਼ਾਦੀ ਦੇ ਵਿਰੁੱਧ ਦੱਸਿਆ ਹੈ। ਉਨ੍ਹਾਂ ਆਖਿਆ ਕਿ ਭਾਰਤ ਦੀ ਅਜ਼ਾਦੀ ਲਈ ੮੦ਫੀਸਦੀ ਤੋਂ ਵੱਧ ਕੁਰਬਾਨੀਆਂ ਕਰਨ ਵਾਲੇ ਸਿੱਖਾਂ ਨਾਲ ਅਜਿਹਾ ਹਰਗਿਜ਼ ਬਰਦਾਸ਼ਤ ਨਹੀਂ ਕੀਤਾ ਜਾ ਸਕਦਾ। ਇਹ ਆਪਣੇ ਹੀ ਦੇਸ਼ ਵਿਚ ਬੇਗਾਨਿਆਂ ਵਾਲਾ ਸਲੂਕ ਹੈ। ਉਨ੍ਹਾਂ ਕਿਹਾ ਕਿ ਦੇਸ਼ ਦੀ ਸਰਵਉੱਚ ਅਦਾਲਤ ਜਿੱਥੋਂ ਲੋਕਾਂ ਨੂੰ ਇਨਸਾਫ਼ ਮਿਲਣਾ ਹੈ ਜੇਕਰ ਉੱਥੇ ਤਾਇਨਾਤ ਕਰਮਚਾਰੀ ਹੀ ਮਨੁੱਖੀ ਹੱਕਾਂ ਦਾ ਘਾਣ ਕਰਨਗੇ ਤਾਂ ਫਿਰ ਹੋਰ ਕਿੱਥੋਂ ਉਮੀਦ ਕੀਤੀ ਜਾ ਸਕਦੀ ਹੈ। ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਕਿਹਾ ਕਿ ਕਿਰਪਾਨ ਸਿੱਖਾਂ ਦਾ ਧਾਰਮਿਕ ਚਿੰਨ੍ਹ ਹੈ ਅਤੇ ਸਭ ਨੂੰ ਪਤਾ ਹੈ ਕਿ ਅੰਮ੍ਰਿਤਧਾਰੀ ਸਿੱਖ ਇਸ ਨੂੰ ਹਮੇਸ਼ਾਂ ਆਪਣੇ ਅੰਗ-ਸੰਗ ਰੱਖਦੇ ਹਨ। ਉਨ੍ਹਾਂ ਦੇਸ਼ ਦੇ ਚੀਫ਼ ਜਸਟਿਸ ਤੋਂ ਮੰਗ ਕੀਤੀ ਕਿ ਦੋਸ਼ੀ ਸੁਰੱਖਿਆ ਕਰਮੀਆਂ ਖ਼ਿਲਾਫ਼ ਸਖ਼ਤ ਕਾਰਵਾਈ ਕੀਤੀ ਜਾਵੇ ਤਾਂ ਜੋ ਅੱਗੇ ਤੋਂ ਕੋਈ ਵੀ ਅਜਿਹੀ ਹਰਕਤ ਨਾ ਕਰੇ।

## ਸ਼ਿਲਾਂਗ ਦੇ ਸਿੱਖਾਂ ਦੇ ਹੱਕ ਵਿਚ ਹਾਈਕੋਰਟ ਦੇ ਫ਼ੈਸਲੇ ਦਾ ਭਾਈ ਗੋਬਿੰਦ ਸਿੰਘ ਲੌਂਗੋਵਾਲ ਵੱਲੋਂ ਸਵਾਗਤ

ਸ੍ਰੀ ਅੰਮ੍ਰਿਤਸਰ, ੧੯ ਫਰਵਰੀ: ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਮੇਘਾਲਿਆ ਹਾਈਕੋਰਟ ਵੱਲੋਂ ਸ਼ਿਲਾਂਗ ਦੀ ਪੰਜਾਬੀ ਕਲੋਨੀ ਨੂੰ ਉਜਾੜਨ ਤੋਂ ਰੋਕਣ ਲਈ ਸਿੱਖਾਂ ਦੇ ਹੱਕ ਵਿਚ ਦਿੱਤੇ ਫ਼ੈਸਲੇ ਦਾ ਸਵਾਗਤ ਕੀਤਾ ਹੈ। ਦੱਸਣਯੋਗ ਹੈ ਕਿ ਸਰਕਾਰ ਵੱਲੋਂ ਸ਼ਿਲਾਂਗ ਦੀ ਸੰਬੰਧਿਤ ਪੰਜਾਬੀ ਕਲੋਨੀ ਵਿੱਚੋਂ ਸਿੱਖਾਂ ਤੇ ਪੰਜਾਬੀਆਂ ਨੂੰ ਆਪਣੇ ਘਰ ਛੱਡ ਕੇ ਹੋਰ ਥਾਂ ਚਲੇ ਜਾਣ ਲਈ ਕਿਹਾ ਗਿਆ ਸੀ ਜਿਸ ਦਾ ਉੱਥੇ ਰਹਿ ਰਹੇ ਸਿੱਖਾਂ ਨੇ ਸਖ਼ਤ ਵਿਰੋਧ ਕੀਤਾ ਸੀ। ਇਸ ਮਾਮਲੇ ਨੂੰ ਲੈ ਕੇ ਸਥਾਨਕ ਖਾਸੀ ਲੋਕਾਂ ਵੱਲੋਂ ਸਿੱਖਾਂ ਦੀ ਇਸ ਕਲੋਨੀ ਦੇ ਕੁਝ ਘਰਾਂ 'ਤੇ ਹਮਲਾ ਵੀ ਕੀਤਾ ਸੀ, ਜਿਸ ਮਗਰੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸਿੱਖਾਂ ਦੀ ਮਦਦ ਲਈ ਇੱਕ ਵਫ਼ਦ ਭੇਜਿਆ ਸੀ। ਇਸ ਵਫ਼ਦ ਦੀ ਰਿਪੋਰਟ ਉੱਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਪ੍ਰਭਾਵਿਤਾਂ ਨੂੰ ਸਹਾਇਤਾ ਸਮੇਤ ਗੁਰਦੁਆਰਾ ਸਾਹਿਬ ਲਈ ਮਾਲੀ ਮਦਦ ਵੀ ਦਿੱਤੀ ਗਈ ਸੀ। ਹੁਣ ਮੇਘਾਲਿਆ ਹਾਈ ਕੋਰਟ ਵੱਲੋਂ ਸਿੱਖਾਂ ਨੂੰ ਉਜਾੜਨ ਤੋਂ ਪਹਿਲਾਂ ਹੇਠਲੀ ਅਦਾਲਤ ਵੱਲੋਂ ਸੰਬੰਧਿਤ ਕਲੋਨੀ ਨਿਵਾਸੀਆਂ ਦਾ ਮੁਕੰਮਲ ਪੱਖ ਸੁਣਨ ਦਾ ਫ਼ੈਸਲਾ ਦਿੱਤਾ ਗਿਆ ਹੈ ਅਤੇ ਉਨੀ ਦੇਰ ਕਲੋਨੀ ਖਾਲੀ ਕਰਵਾਉਣ 'ਤੇ ਵੀ ਰੋਕ ਲਗਾ ਦਿੱਤੀ ਹੈ। ਇਸ ਸਬੰਧੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਕਿਹਾ ਕਿ ਸ਼ਿਲਾਂਗ ਦੇ ਸਿੱਖਾਂ ਨੂੰ ਰਾਹਤ ਮਿਲਣ ਨਾਲ ਉਨ੍ਹਾਂ ਦੇ ਉਜਾੜੇ ਦੀਆਂ ਚਿੰਤਾਵਾਂ ਕੁਝ ਹੱਦ ਤਕ ਦੂਰ ਹੋਈਆਂ ਹਨ। ਉਨ੍ਹਾਂ ਆਖਿਆ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ਼ਿਲਾਂਗ ਦੇ ਸਿੱਖਾਂ ਦੀ ਮੱਦਦ ਲਈ ਵਚਨਬੱਧ ਰਹੇਗੀ। ■

# ਧਰਮ ਪ੍ਰਚਾਰ ਕਮੇਟੀ ਦੀਆਂ ਪ੍ਰਚਾਰ ਸਰਗਰਮੀਆਂ

## ਸਿੱਖ ਮਿਸ਼ਨ ਉਤਰਾਖੰਡ ਵੱਲੋਂ ਅੰਮ੍ਰਿਤ-ਸੰਚਾਰ

ਸ. ਹਰਜਿੰਦਰ ਸਿੰਘ, ਇੰਚਾਰਜ, ਸਿੱਖ ਮਿਸ਼ਨ ਉਤਰਾਖੰਡ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਅਕਤੂਬਰ-ਨਵੰਬਰ ੨੦੧੮ ਵਿਚ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮਾਂ ਦਾ ਵੇਰਵਾ:-

| ਮਿਤੀ | ਸਥਾਨ | ਪ੍ਰਾਣੀ |
|---|---|---|
| ੧੨ ਅਕਤੂਬਰ, ੨੦੧੮ | ਗੁਰਦੁਆਰਾ ਸਿੰਘ ਸਭਾ ਗਾਦਲਾ, ਬਿਜਨੌਰ | ੫੬ |
| ੨੦ ਨਵੰਬਰ, ੨੦੧੮ | ਗੁਰਦੁਆਰਾ ਦਸਮੇਸ਼ ਦਰਬਾਰ, ਪਟਨਾ ਫਾਰਮ | ੩੯ |
| ੨੩ ਨਵੰਬਰ, ੨੦੧੮ | ਗੁਰਦੁਆਰਾ ਸਿੰਘ ਸਭਾ, ਬਾਜਪੁਰ | ੨੨ |

## ਸਿੱਖ ਮਿਸ਼ਨ ਹਰਿਆਣਾ ਵੱਲੋਂ ਅੰਮ੍ਰਿਤ-ਸੰਚਾਰ

ਭਾਈ ਮੰਗਪ੍ਰੀਤ ਸਿੰਘ, ਇੰਚਾਰਜ, ਸਿੱਖ ਮਿਸ਼ਨ ਹਰਿਆਣਾ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਨਵੰਬਰ ੨੦੧੮ ਦੌਰਾਨ ਮਿਸ਼ਨ ਵੱਲੋਂ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮਾਂ ਦਾ ਵੇਰਵਾ:-

| ਮਿਤੀ | ਸਥਾਨ | ਪ੍ਰਾਣੀ |
|---|---|---|
| ੪ ਨਵੰਬਰ, ੨੦੧੮ | ਗੁਰਦੁਆਰਾ ਸ੍ਰੀ ਪੰਜੋਖਰਾ ਸਾਹਿਬ, ਅੰਬਾਲਾ | ੪੮ |
| ੨੩ ਨਵੰਬਰ, ੨੦੧੮ | ਗੁਰਦੁਆਰਾ ਸਾਹਿਬ ਬਾਦਸ਼ਾਹੀ ਬਾਗ, ਅੰਬਾਲਾ | ੩੭ |

## ਸਿੱਖ ਮਿਸ਼ਨ ਉਤਰਾਖੰਡ ਵੱਲੋਂ ਅੰਮ੍ਰਿਤ-ਸੰਚਾਰ

ਭਾਈ ਹਰਜਿੰਦਰ ਸਿੰਘ, ਇੰਚਾਰਜ, ਸਿੱਖ ਮਿਸ਼ਨ ਉਤਰਾਖੰਡ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਨਵੰਬਰ ੨੦੧੮ ਵਿਚ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮਾਂ ਦਾ ਵੇਰਵਾ:-

| ਮਿਤੀ | ਸਥਾਨ | ਪ੍ਰਾਣੀ |
|---|---|---|
| ੭ ਨਵੰਬਰ, ੨੦੧੮ | ਗੁਰਦੁਆਰਾ ਸ੍ਰੀ ਨਾਨਕਮਤਾ ਸਾਹਿਬ | ੨੨ |
| ੮ ਨਵੰਬਰ, ੨੦੧੮ | ਗੁਰਦੁਆਰਾ ਸ੍ਰੀ ਨਾਨਕਮਤਾ ਸਾਹਿਬ | ੧੦ |

## ਜ਼ਿਲ੍ਹਾ ਕਪੂਰਥਲਾ ਵਿਖੇ ਅੰਮ੍ਰਿਤ-ਸੰਚਾਰ

ਭਾਈ ਗੁਰਮੁਖ ਸਿੰਘ ਅਤੇ ਭਾਈ ਪ੍ਰੇਮਜੀਤ ਸਿੰਘ ਢੱਡੇ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ੧੦ ਨਵੰਬਰ, ੨੦੧੮ ਨੂੰ ਗੁਰਦੁਆਰਾ ਪਾਤਸ਼ਾਹੀ ਛੇਵੀਂ, ਨਡਾਲਾ, ਜ਼ਿਲ੍ਹਾ ਕਪੂਰਥਲਾ ਵਿਖੇ ਕਰਵਾਏ ਗਏ ਅੰਮ੍ਰਿਤ-ਸੰਚਾਰ ਦੌਰਾਨ ਕੁੱਲ ੨੨ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਪ੍ਰਾਪਤ ਕਰ ਕੇ ਗੁਰੂ ਵਾਲੇ ਬਣੇ।

## ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵਿਖੇ ਅੰਮ੍ਰਿਤ-ਸੰਚਾਰ

ਭਾਈ ਗੁਰਮੁਖ ਸਿੰਘ ਸੈਦੋਲੇਹਲ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ੨੫

ਨਵੰਬਰ, ੨੦੧੮ ਨੂੰ ਪਿੰਡ ਮੁਰਾਦਪੁਰ, ਫਤਿਹਗੜ੍ਹ ਚੂੜੀਆਂ ਰੋਡ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵਿਖੇ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਦੌਰਾਨ ਕੁੱਲ ੨੮ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਪ੍ਰਾਪਤ ਕਰ ਕੇ ਗੁਰੂ ਵਾਲੇ ਬਣੇ।

## ਜੰਮੂ-ਕਸ਼ਮੀਰ ਵਿਖੇ ਅੰਮ੍ਰਿਤ-ਸੰਚਾਰ ਸਮਾਗਮ

ਸਿੱਖ ਮਿਸ਼ਨ ਜੰਮੂ-ਕਸ਼ਮੀਰ ਵੱਲੋਂ ਪੁੱਜੀ ਰਿਪੋਰਟ ਅਨੁਸਾਰ ੧੧ ਨਵੰਬਰ, ੨੦੧੮ ਨੂੰ ਗੁਰਦੁਆਰਾ ਬਾਬਾ ਸੁੰਦਰ ਸਿੰਘ, ਨੌਨਿਹਾਲ, ਨੌਸ਼ਹਿਰਾ, ਜ਼ਿਲ੍ਹਾ ਰਾਜੌਰੀ, ਜੰਮੂ-ਕਸ਼ਮੀਰ ਵਿਖੇ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ। ਇਸ ਸਮਾਗਮ ਵਿਚ ਕੁੱਲ ੨੪੬ ਪ੍ਰਾਣੀ ਅੰਮ੍ਰਿਤ-ਛਕ ਕੇ ਗੁਰੂ ਵਾਲੇ ਬਣੇ। ਅੰਮ੍ਰਿਤ-ਅਭਿਲਾਖੀਆਂ ਨੂੰ ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਕਕਾਰ ਭੇਟਾ-ਰਹਿਤ ਦਿੱਤੇ ਗਏ। ਪੰਜ ਪਿਆਰੇ ਸਾਹਿਬਾਨ ਸ੍ਰੀ ਅਕਾਲ ਤਖਤ ਸਾਹਿਬ ਤੋਂ ਵਿਸ਼ੇਸ਼ ਤੌਰ 'ਤੇ ਪਹੁੰਚੇ। ਅੰਮ੍ਰਿਤ-ਅਭਿਲਾਖੀਆਂ ਨੂੰ ਸਿੱਖ ਰਹਿਤ ਮਰਯਾਦਾ ਤੋਂ ਜਾਣੂ ਕਰਵਾਉਂਦੇ ਹੋਏ ਇੰਚਾਰਜ ਭਾਈ ਸਵਰਨ ਸਿੰਘ ਖਾਲਸਾ ਨੇ ਸੰਗਤਾਂ ਨਾਲ ਗੁਰਮਤਿ ਵਿਚਾਰਾਂ ਕੀਤੀਆਂ। ਅੰਮ੍ਰਿਤ-ਸੰਚਾਰ ਤੋਂ ਪਹਿਲਾਂ ਹੋਏ ਗੁਰਮਤਿ ਸਮਾਗਮ ਵਿਚ ਭਾਈ ਹਰਵਿੰਦਰ ਸਿੰਘ, ਪ੍ਰਚਾਰਕ ਨੇ ਕਥਾ-ਵਿਚਾਰਾਂ ਕੀਤੀਆਂ। ਉਪਰੰਤ ਭਾਈ ਕੁਲਬੀਰ ਸਿੰਘ ਦੇ ਕਵੀਸ਼ਰੀ ਜਥੇ ਨੇ ਕਵੀਸ਼ਰੀ ਰਾਹੀਂ ਸੰਗਤਾਂ ਨੂੰ ਸਿੱਖ ਇਤਿਹਾਸ ਨਾਲ ਜੋੜਿਆ। ਇਸ ਮੌਕੇ ਸ. ਮਦਨ ਸਿੰਘ ਤੇ ਸ. ਹਰਮੋਹਿੰਦਰ ਸਿੰਘ ਨੇ ਆਈਆਂ ਸੰਗਤਾਂ ਦਾ ਵਿਸ਼ੇਸ਼ ਧੰਨਵਾਦ ਕੀਤਾ।

## ਬਾਬਾ ਬਕਾਲਾ ਸਾਹਿਬ ਵਿਖੇ ਅੰਮ੍ਰਿਤ-ਸੰਚਾਰ ਸਮਾਗਮ

ਭਾਈ ਜੱਜ ਸਿੰਘ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ੫੫੦-ਸਾਲਾ ਪ੍ਰਕਾਸ਼ ਪੁਰਬ ਨੂੰ ਸਮਰਪਿਤ ਅਤੇ ਸਿੱਖ ਧਰਮ ਦੇ ਪ੍ਰਚਾਰ ਤੇ ਪ੍ਰਸਾਰ ਵਾਸਤੇ ਵੱਖ-ਵੱਖ ਸਕੂਲਾਂ ਦੇ ਵਿਦਿਆਰਥੀਆਂ ਲਈ ਗੁਰਦੁਆਰਾ ਨੌਵੀਂ ਪਾਤਸ਼ਾਹੀ, ਬਾਬਾ ਬਕਾਲਾ ਸਾਹਿਬ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵਿਖੇ ੧੭ ਨਵੰਬਰ, ੨੦੧੮ ਨੂੰ ਅੰਮ੍ਰਿਤ-ਸੰਚਾਰ ਸਮਾਗਮ ਕੀਤਾ ਗਿਆ, ਜਿਸ ਦੌਰਾਨ ਇਲਾਕੇ ਦੇ ਵੱਖ-ਵੱਖ ਸਕੂਲਾਂ ਦੇ ੭੫ ਵਿਦਿਆਰਥੀਆਂ ਨੇ ਅੰਮ੍ਰਿਤ-ਪਾਨ ਕੀਤਾ। ਇਸ ਮੌਕੇ ਸ੍ਰੀ ਅਕਾਲ ਤਖਤ ਸਾਹਿਬ ਤੋਂ ਪੁੱਜੇ ਪੰਜ ਪਿਆਰੇ ਸਾਹਿਬਾਨ ਵੱਲੋਂ ਅੰਮ੍ਰਿਤ-ਸੰਚਾਰ ਦੀ ਸੇਵਾ ਨਿਭਾਈ ਗਈ। ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਭੇਟਾ-ਰਹਿਤ ਦਿੱਤੇ ਗਏ। ਇਸ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਦੇ ਮੈਂਬਰ ਸ. ਬਲਜੀਤ ਸਿੰਘ ਜਲਾਲਉਸਮਾਂ, ਸ. ਮੇਜਰ ਸਿੰਘ, ਮੈਨੇਜਰ, ਸ. ਸੋਹਣ ਸਿੰਘ, ਮੀਤ ਮੈਨੇਜਰ, ਗਿ. ਭੁਪਿੰਦਰ ਸਿੰਘ, ਹੈੱਡ ਗ੍ਰੰਥੀ, ਸ. ਜਸਪਾਲ ਸਿੰਘ, ਸ. ਪ੍ਰਗਟ ਸਿੰਘ, ਪ੍ਰਚਾਰਕ, ਭਾਈ ਕੁਲਜੀਤ ਸਿੰਘ ਕਵੀਸ਼ਰ, ਭਾਈ ਮਨਦੀਪ ਸਿੰਘ ਅਨਮੋਲ ਢਾਡੀ ਤੇ ਸ. ਹਰਪਾਲ ਸਿੰਘ ਆਦਿ ਹਾਜ਼ਰ ਸਨ।